# ਵਰਿਆਮ

ਅਪਰੈਲ ੧੯੭੫

੧/-



— ਗੁਰੂ ਗੋਬਿੰਦ ਸਿੰਘ ਜੀ ਸਰਸਾ ਨਦੀ ਨੂੰ ਪਾਰ ਕਰਦੇ ਹੋਏ —





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ **ਵਰਿਆਮ** ਅਪਰੈਲ ੧੯੭੯

ਜਿਲਦ ਨੰ: ੪ ਅੰਕ ਨੰ: ੬

ਪ੍ਰਕਾਸ਼ਨ ਮਿਤੀ ੫—੪—੧੯੭੯

ਸੰਪਾਦਕ : ਜਗਦੀਸ਼ ਸਿੰਘ
ਸਹਿਯੋਗ : ਅਵਤਾਰ ਸਿੰਘ

ਮੁੱਲ ਪ੍ਰਤੀ ਕਾਪੀ : ੧ ਰੁਪਿਆ
ਸਾਲਾਨਾ ਚੰਦਾ ਦੇਸ : ੧੨ ਰੁਪਏ
" " ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
" " ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ,

Office Address
Monthly WARIAM
(Punjabi)
Ladowali Road
Jullundur-144001
Phone : 72504 P.P.

## ਵਰਿਆਮ ਨੂੰ ਸਹਿਯੋਗ

ਸ, ਵਰਿਆਮ ਸਿੰਘ ਜੀ ਕਲਾਥ ਮਰਚੈਂਟ ਛੇਹਰਟੇ ਵਾਲਿਆਂ ਦੇ ਧਰਮਪਤਨੀ ਸ੍ਰੀਮਤੀ ਗੁਰਬਖਸ਼ ਕੌਰ ਪਿਛਲੇ ਦਿਨੀਂ ਅਕਾਲ ਚਲਾਣਾ ਕਰ ਗਏ। ਉਹਨਾਂ ਨਮਿਤ ਰਖੇ ਪਾਠ ਦੇ ਅਵਸਰ ਤੇ ੧੧/- ਰੁਪਏ ਵਰਿਆਮ ਨੂੰ ਭੇਜੇ ਗਏ।

ਪਿਛਲੇ ਦਿਨੀਂ ਹੀ ਸ, ਚਰਨ ਸਿੰਘ ਅਟਾਰਸੀ ਵਾਲੇ ਅਕਾਲ ਚਲਾਣਾ ਕਰ ਗਏ। ਪਰਿਵਾਰ ਵਲੋਂ ਇਕ ਫਰਵਰੀ ਨੂੰ ਭੋਗ ਪਾਇਆ ਗਿਆ। ਵਰਿਆਮ ਨੂੰ ਇਸ ਅਵਸਰ ਤੇ ੨੫/- ਰੁਪਏ ਭੇਜੇ ਗਏ।

ਅਦਾਰਾ ਵਰਿਆਮ ਵਲੋਂ ਦੋਹਾਂ ਪਰਿਵਾਰਾਂ ਨਾਲ ਡੂੰਘੀ ਹਮਦਰਦੀ ਹੈ ਅਤੇ ਵਿਛੜੀਆਂ ਆਤਮਾਵਾਂ ਦੀ ਸਦਗਤੀ ਲਈ ਅਰਦਾਸ ਹੈ। —ਮੈਨੇਜਰ

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨੇ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਸਰਸਾ ਨਦੀ

—ਜਸਵੰਤ ਸਿੰਘ ਵਿਰਦੀ

ਜਸਵੰਤ ਸਿੰਘ ਵਿਰਦੀ ਨੇ ਪੰਜਾਬ ਅਤੇ ਦੇਸ਼ ਦੇ ਹੋਰ ਬਹੁਤ ਸਾਰੇ ਦਰਿਆਵਾਂ ਦੇ ਸਕੈਚ ਲਿਖੇ ਹਨ। ਅਸੀਂ ਇਹ ਲੜੀ ਉਨ੍ਹਾਂ ਦੇ ਸਕੈਚ 'ਸਤਲੁਜ' ਨਾਲ ਸ਼ੁਰੂ ਕਰਨਾ ਚਾਹੁੰਦੇ ਸਾਂ, ਪਰ ਖਾਲਸਾ ਜੀ ਦੇ ਜਨਮ ਉਤਸਵ ਦੇ ਮਹੱਤਵ ਨੂੰ ਸਾਹਮਣੇ ਰਖਕੇ ਇਸ ਵਾਰ 'ਸਰਸਾ ਨਦੀ' ਬਾਰੇ ਸਕੈਚ ਦਿਤਾ ਜਾ ਰਿਹਾ ਹੈ। ਅਗਲੀ ਵਾਰ ਅਸੀਂ ਆਪਣੇ ਪਾਠਕਾਂ ਲਈ ਵਿਰਦੀ ਦਾ ਲਿਖਿਆ ਹੋਰ ਸਕੈਚ ਛਾਪ ਰਹੇ ਹਾਂ।

—ਸੰਪਾਦਕ

ਸਰਸਾ ਨਦੀ ਵੀ ਜ਼ਿੰਦਗੀ-ਭਰਪੂਰ ਪਾਣੀ ਦੀ ਇਕ ਲਹਿਰ ਸੀ, ਜੋ ਕਿ ਸਮੇਂ ਦੇ ਬੀਤਣ ਨਾਲ ਕਾਫੀ ਖਾਮੋਸ਼ ਹੋ ਗਈ ਹੈ!

ਸਰਸਾ ਨਦੀ ਬਾਰੇ ਲਿਖਣ ਲਗਿਆਂ ਕਲਮ ਥਿੜਕਦੀ ਅਤੇ ਦਿਲ ਦੀ ਧੜਕਣ ਤੇਜ਼ ਹੋ ਜਾਂਦੀ ਹੈ। ਸਰਸਾ ਬਾਰੇ ਸਾਡੇ ਲੋਕ ਬਹੁਤੀ ਫਰਾਖ ਦਿਲੀ ਨਾਲ ਨਹੀਂ ਸੋਚਦੇ। ਪਰ ਮੈਂ ਜਦੋਂ ਵੀ ਸਰਸਾ ਦੇ ਕੰਢੇ ਤੇ ਪੁਜਦਾ ਹਾਂ ਤਾਂ ਮੇਰਾ ਸਿਰ ਸਤਿਕਾਰ ਨਾਲ ਝੁਕ ਜਾਂਦਾ ਹੈ। ਸਰਸਾ ਨਦੀ ਦੇ ਪਾਣੀਆਂ ਨੇ ਉਛਲ-ਉਛਲ ਕੇ ਮੇਰੇ ਸਤਿਗੁਰੂ ਦੇ ਚਰਣਾਂ ਨੂੰ ਧੋਤਾ, ਅਤੇ ਫੇਰ ਜਦੋਂ ਉਹ ਪੋਹ ਦੀ ਕਕਰੀਲੀ ਰਾਤ ਨੂੰ ਇਸ ਦੇ ਪਾਣੀਆਂ ਵਿਚੀਂ ਪਾਰ ਲੰਘ ਗਏ ਸਨ, ਤਾਂ ਇਸ ਨੇ ਉਨ੍ਹਾਂ ਦੇ ਦੁਸ਼ਮਣਾਂ ਲਈ ਆਪਣੇ ਅਤਿ ਸੀਤ ਅਤੇ ਤੇਜ਼ਤੁੰਦ ਪਾਣੀਆਂ ਨੂੰ ਕਿਲੇ ਦੀ ਦੀਵਾਰ ਵਾਂਗ ਉਭਾਰ ਲਿਆ ਸੀ, ਉਸਾਰ ਲਿਆ ਸੀ। ਮੈਂ ਕਹਿੰਦਾ ਹਾਂ, ਇਕ ਛੋਟੀ ਜਿਹੀ ਨਦੀ ਸੱਚੇ ਪਾਤਸ਼ਾਹ ਲਈ ਹੋਰ ਕੀ ਕਰ ਸਕਦੀ ਸੀ?

ਸਰਸਾ ਵਿਚ ਆਮ ਤੌਰ ਤੇ ਹੜ੍ਹ ਨਹੀਂ ਆਉਂਦੇ ਅਤੇ ਠੀਕ ਇਸ ਦਾ ਸ਼ੁਮਾਰ ਵੀ ਵੱਡੀਆਂ ਨਦੀਆਂ ਵਿਚ ਨਹੀਂ ਕਰਦੇ। ਪਰ ਸਾਡੇ ਇਤਿਹਾਸ ਵਿਚ ਇਸ ਦਾ ਬਹੁਤ ਹੀ ਮਹੱਤਵ ਹੈ, ਇਸ ਦੇ ਛੋਟੇਪਨ ਦੇ ਬਾਵਜੂਦ ਵੀ ਇਤਿਹਾਸ ਦੇ ਇਕ ਖਾਸ ਨਾਜ਼ੁਕ ਮੌਕੇ ਤੇ ਇਸ ਨੇ ਇਕ ਖਾਸ ਢੰਗ ਨਾਲ ਆਪਣੇ ਕਾਰਜ ਨੂੰ ਨਿਭਾਇਆ ਸੀ।

ਸਰਸਾ ਨਦੀ ਵੀ ਸਤਲੁਜ ਦੀ ਇਕ ਧਾਰ ਦਾ ਹੀ ਨਾਂ ਹੈ। ਸਤਲੁਜ ਨੇ ਜਦੋਂ ਵਿਸ਼ਿਸ਼ਟ ਰਿਸ਼ੀ ਦੀ ਸੁਰਖਿਆ ਲਈ ਆਪਣੇ ਆਪ ਨੂੰ ਸੌ ਰੂਪਾਂ ਵਿਚ ਫੈਲਾਕੇ ਆਪਣੇ ਸਮੁਚੇ ਵਜੂਦ ਨੂੰ ਧਰਤੀ ਉਪਰ ਖਿੰਡਾ ਦਿਤਾ, ਤਾਂ ਉਸ ਦਾ ਉਹ ਸਹੰਸਰ-ਧਾਰਾ – ਰੂਪ ਸਦੀਆਂ ਤਕ ਖੰਡ-ਖੰਡ ਹੋ ਕੇ, ਲਹਿਰ-ਲਹਿਰ ਬਣਕੇ ਪੰਜਾਬ ਦੀ ਧਰਤੀ ਉਪਰ ਵਗਦਾ ਰਿਹਾ। ਸਰਸਾ ਨਦੀ ਸ਼ਾਇਦ ਉਸ ਦੀ ਸੌਵੀਂ ਧਾਰ ਦਾ ਨਾਂ ਹੋਵੇ। ਪਰ ਇਹ ਨਦੀ ਜ਼ਿੰਦਗੀ ਅਤੇ ਜ਼ਮਾਨੇ ਦੇ ਬੀਤਣ ਨਾਲ ਆਪਣੇ ਰਿਵਾ-ਇਤੀ ਮਹੱਤਵ ਨੂੰ ਗੁਆਕੇ ਅਣਡਿੱਠ ਅਤੇ ਅਣਗੌਲੀ ਜਿਹੀ ਹੋਕੇ, ਰੁਲ ਗਈ ਹੈ। ਪੰਜਾਬੀਆਂ ਦੇ ਹੋਰ ਬਹੁਤ ਕੁਝ ਵਾਂਗ ਹੀ।

ਪਰ ਮੈਨੂੰ ਤਾਂ ਅਕਸਰ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਜਿਵੇਂ ਕਿ ਇਕ ਸਰਸਾ ਨਦੀ ਮੇਰੇ ਦਿਲ ਵਿਚ ਵੀ ਵਗ ਰਹੀ ਹੋਵੇ। ਪੂਰੇ ਵੇਗ ਨਾਲ ਸ਼ੂਕਦੀ ਅਤੇ ਸਾਹ ਲੈਂਦੀ। ਸਾਹ ਲੈਂਦੀ ਅਤੇ ਸ਼ੂਕਦੀ।

ਇਸ ਨਦੀ ਦੀਆਂ ਦੋ ਧਾਰਾਂ ਨਾਲਾਗੜ੍ਹ (ਹਿੰਡੂਰ) ਦੇ ਚੜ੍ਹਦੇ ਪਰਬਤਾਂ 'ਚੋਂ ਫੁਟਕੇ, ਇਕ ਨਾਲਾਗੜ੍ਹ ਦੇ ਉੱਤਰ ਵਲ ਦੀ ਅਤੇ ਦੂਸਰੀ ਦੱਖਣ ਵਲ ਦੀ ਹੋਕੇ, ਇਸ ਤੋਂ ਚਾਰ ਪੰਜ ਮੀਲ ਲਹਿੰਦੇ ਵੱਲ ਕੱਠੀਆਂ ਹੋਕੇ ਲਹਿੰਦੇ-ਉੱਤਰ ਵਲ, ਸਤਲੁਜ ਦੀ ਦਿਸ਼ਾ 'ਚ ਚਲ ਪੈਂਦੀਆਂ ਨੇ। ਇਸ ਦੀ ਸਭ ਤੋਂ ਵੱਡੀ ਲੰਮੀ ਧਾਰ ਦਾ ਸੋਮਾ ਕਾਲਕਾ ਨੇੜੇ ਹੈ, ਜਿਥੇ ਚਾਰ ਕੁ ਮੀਲ ਲਹਿੰਦੇ ਪਾਸੇ ਵਲ ਚਲਕੇ ਇਹ ਉਤਰ-ਲਹਿੰਦੇ ਨੂੰ ਟੁਰ ਪੈਂਦੀ ਹੈ। ਫੇਰ ਨਾਲਾਗੜ੍ਹ ਤੋਂ ਚਾਰ ਕੁ ਮੀਲ ਦੱਖਣ ਵਲ ਹੋਕੇ, ਦਖਣ ਦੀ ਧਾਰ ਨਾਲ ਜਾ ਰਲਦੀ ਹੈ। ਇਹ ਤਿੰਨੋਂ ਹੀ ਧਾਰਾਂ ਸਰਸਾ ਨਦੀ ਦੇ ਰੂਪ ਵਿਚ ਰੋਪੜ ਤੋਂ ਸੱਤ ਮੀਲ ਉੱਤਰ-ਚੜ੍ਹਦੇ ਵਲ ਸਤਲੁਜ ਵਿਚ ਮਿਲ ਜਾਂਦੀਆਂ ਨੇ।

ਮੈਨੂੰ ਇਸ ਨਦੀ ਨਾਲ ਸੰਬੰਧਤ ਕੋਈ ਵੀ ਮਿਥਿਆਸ ਨਹੀਂ ਲਭਾ। ਇਸ ਦਾ ਇਤਿਹਾਸ ਵਿਚ ਕਦੀ ਵੀ ਜ਼ਿਕਰ

ਨਾ ਆਉਂਦਾ ਜੇਕਰ ਇਸ ਨਾਲ ਗੁਰੂ ਗੋਬਿੰਦ ਸਿੰਘ ਦੇ ਵੇਲੇ ਦੀਆਂ ਬਹੁਤ ਸਾਰੀਆਂ ਤਲਖ ਤੁਰਸ਼ ਯਾਦਾਂ ਨਾ ਸੰਬੰਧਤ ਹੁੰਦੀਆਂ।

ਸੰਨ ੧੯੬੯ ਵਿਚ ਜਦੋਂ ਮੈਂ ਦਿੱਲੀ ਵਿਚ ਘੁੰਮਦਾ ਤੇ ਖਜੱਲ ਹੁੰਦਾ ਹੋਇਆ ਚੰਡੀਗੜ੍ਹ ਦੇ ਦਫਤਰੀ ਸ਼ਹਿਰ 'ਚ ਪੁਜ ਗਿਆਂ, ਤਾਂ ਪੂਰੇ ਵੀਹ ਵਰ੍ਹਿਆਂ ਮਗਰੋਂ ਸਰਸਾ ਨਦੀ ਉਪਰੋਂ ਲੰਘਕੇ ਆਨੰਦ ਪੁਰ ਦੇ ਦਰਸ਼ਨਾਂ ਲਈ ਗਿਆ। ਉਹ ਵਰਖਾ ਦੇ ਦਿਨ ਸਨ ਤੇ ਸਰਸਾ ਵਿਚ ਮਾਮੂਲੀ ਜਿਹਾ ਪਾਣੀ ਵਗ ਰਿਹਾ ਸੀ। ਨਦੀ ਉਪਰਲੇ ਪੁਲ ਨੂੰ ਕੰਕਰੀਟ ਨਾਲ਼ ਭਰ ਕੇ ਉਸ ਉਪਰੋਂ ਦੀ ਨਹਿਰ ਵਗਾਈ ਗਈ ਸੀ, ਤੇ ਸਰਸਾ ਨਦੀ ਦੀ ਹੋਂਦ ਬਿਲਕੁਲ ਹੀ ਅਣਹੋਂਦ ਹੋਕੇ ਰਹਿ ਗਈ ਸੀ। ਪਰ ਕੀ ਇਤਿਹਾਸ ਦੇ ਪੰਨਿਆਂ ਵਿਚੋਂ ਵੀ ਉਸ ਦੇ ਨਾਂ ਨੂੰ ਕਢਿਆ ਜਾ ਸਕਦਾ ਹੈ?

ਪਿਤਾ ਜੀ ਨਹੀਂ ਸਨ ਰਹੇ ਤੇ ਮੈਂ ਪੁਰਾਣੀਆਂ ਯਾਦਾਂ ਨੂੰ ਮਨ ਵਿਚ ਤਾਜ਼ਾ ਕਰਨ ਲਈ ਪੁਲ ਕੋਲ ਹੀ ਬਸ ਵਿਚੋਂ ਉਤਰ ਗਿਆ ਸਾਂ। ਉਦੋਂ, ਤਾਂ ਕੇਵਲ ਗੱਡੀ 'ਚ ਹੀ ਪੁਜਿਆ ਜਾ ਸਕਦਾ ਸੀ। ਪਰ ਹੁਣ, ਬਸ ਦੇ ਸਫਰ ਨੂੰ ਵਿਚੋਂ ਹੀ ਛਡਕੇ ਜਦੋਂ ਮੈਂ ਸਰਸਾ ਨਦੀ ਦੇ ਸਮੁਚੇ ਮਾਹੌਲ ਨੂੰ ਇਕਮਨ ਇਕ ਚਿਤ ਹੋਕੇ ਵੇਖਿਆ ਤਾਂ ਮੈਨੂੰ ਮਹਿਸੂਸ ਹੋਇਆ, ਜਿਵੇਂ ਕਿ ਹਾਲੇ ਵੀ ਮੇਰਾ ਸੱਚਾ ਪਾਤਸ਼ਾਹ ਸਰਸਾ ਦੇ ਪਾਣੀਆਂ ਵਲ ਵਧ ਰਿਹਾ ਹੋਵੇ।

ਸੰਨ ੧੯੪੯ ਵਿਚ ਜਿਸ ਪਹਾੜੀ 'ਤੇ ਥੇਹ ਦੀ ਖੁਦਵਾਈ ਹੋ ਰਹੀ ਸੀ, ਹੁਣ ਉਥੇ ਗੁਰਦਵਾਰਾ 'ਪਰਿਵਾਰ ਵਿਛੋੜਾ' ਸਥਾਪਤ ਹੋ ਗਿਆ ਸੀ। ਸ਼ਹੀਦਾਂ ਦੀ ਇਕ ਸਦੀਵੀ ਯਾਦ। ਸ਼ਹੀਦ ਸਾਡੇ ਦੇਸ਼ ਦੀ ਬੜੀ ਵੱਡੀ ਦੌਲਤ ਨੇ, ਪਰ ਇਹ ਦੌਲਤ ਸਾਨੂੰ ਬਹੁਤ ਹੀ ਕਿਰਤ-ਕਮਾਈ ਤੋਂ ਮਗਰੋਂ ਹਾਸਿਲ ਹੁੰਦੀ ਹੈ। ਸ਼ਹੀਦ ਹੋਣ ਲਈ ਸਿਰ ਤਲੀ ਤੇ ਧਰਨਾ ਪੈਂਦਾ ਹੈ:

ਜੌ ਤਉ ਪ੍ਰੇਮ ਖੇਲਨ ਕਾ ਚਾਉ
ਸਿਰ ਧਰ ਤਲੀ ਗਲੀ ਮੋਰੀ ਆਉ।

ਇਹ ਕਿੰਨੀ ਅਜੀਬ ਗੱਲ ਹੈ ਕਿ ਪ੍ਰੇਮ ਕੇਵਲ ਕੁਰਬਾਨੀ ਨਾਲ ਹੀ ਵਿਗਸਦਾ ਹੈ, ਲੋਭ ਦੇ ਪਾਣੀਆਂ ਨਾਲ ਤਾਂ ਉਸ ਦੀਆਂ ਜੜ੍ਹਾਂ ਹੀ ਸੁੱਕ ਜਾਂਦੀਆਂ ਨੇ।

ਗੁਰੂ ਸਾਹਿਬ ਦੇ ਦਰਬਾਰ ਵਿਚ ਅਨੇਕ ਹੀ ਵਿਦਵਾਨ ਤੇ ਕਵੀ ਸਨ, ਅਤੇ ਆਨੰਦ ਪੁਰ ਦਾ ਕਿਲ੍ਹਾ ਅਣਮੁੱਲੇ ਸਾਹਿਤ ਨਾਲ ਭਰਪੂਰ ਸੀ। ਮੈਨੂੰ ਕਈ ਵਾਰ ਇਸ ਗੱਲ ਦਾ ਖਿਆਲ ਆਉਂਦਾ ਹੈ ਕਿ ਜੇਕਰ ਇਲਮ ਦੀ ਉਹ ਸਾਰੀ ਦੌਲਤ ਸਰਸਾ ਨਦੀ ਨੂੰ ਪਾਰ ਕਰਦਿਆਂ ਹੋਇਆਂ ਨਾ ਰੁੜ੍ਹ ਗਈ ਹੁੰਦੀ, ਤਾਂ ਅੱਜ ਅਸੀਂ ਕਿੰਨੇ ਅਮੀਰ ਹੁੰਦੇ। ਪਰ ਉਹ ਸਭ ਕੁਝ ਗੁਆਕੇ ਅਸਾਂ ਜੋ ਕੁਝ ਪ੍ਰਾਪਤ ਕੀਤਾ, ਕੀ ਉਸ ਦਾ ਕੋਈ ਮੁਲ ਪਾ ਸਕਦਾ ਹੈ?

ਗੁਰੂ ਸਾਹਿਬ ਦਾ ਇਹ ਬੜਾ ਅਟੱਲ ਵਿਸ਼ਵਾਸ ਸੀ ਕਿ ਮਨੁਖ ਕੇਵਲ ਇਲਮ ਦੀ ਦੌਲਤ ਨਾਲ ਹੀ ਅਮੀਰ ਹੋ ਸਕਦਾ ਹੈ। ਪਰ ਅਜ ਸਾਡੇ 'ਚੋਂ ਕਿੰਨੇ ਲੋਕ ਇਸ ਹਕੀਕਤ ਨੂੰ ਪਛਾਣਦੇ ਨੇ। ਲੋਕ ਤਾਂ ਸਮਝਦੇ ਨੇ, ਪੈਸੇ ਨਾਲ ਇਲਮ ਦੀ ਦੌਲਤ ਵੀ ਕੱਠੀ ਕੀਤੀ ਜਾ ਸਕਦੀ ਹੈ। ਕੀਤੀ ਜਾ ਸਕਦੀ ਹੈ?

* * * *

ਖਾਲਸਾ ਮੇਰੋ ਰੂਪ ਹੈ ਖਾਸ।
ਖਾਲਸੇ ਮਹਿ ਹਉ ਕਰਉ ਨਿਵਾਸ।

ਗੁਰੂ ਸਾਹਿਬ ਨੇ ਆਪਣੇ ਸਿੰਘਾਂ ਨੂੰ ਹੀ ਮਾਨਤਾ ਦੇ ਦਿਤੀ ਸੀ, ਅਤੇ ਉਨ੍ਹਾਂ ਦੇ ਹੁਕਮ ਨਾਲ ਹੀ ਉਹ ਕਿਲ੍ਹਾ ਛਡ ਕੇ ਚਲੇ ਗਏ ਸਨ। ਇਕ ਵਾਰ ਜੋ ਆਨੰਦਪੁਰ 'ਚੋਂ ਨਿਕਲੇ ਤਾਂ ਨਿਰੰਤਰ ਖਿਦਰਾਣੇ ਦੀ ਢਾਬ ਤਕ ਟੁਰਕੇ ਹੀ ਗਏ, ਕਿਉਂਕਿ ਸ਼ਾਹੀ ਫੌਜਾਂ ਲਗਾਤਾਰ ਉਨ੍ਹਾਂ ਦਾ ਪਿਛਾ ਕਰ ਰਹੀਆਂ ਸਨ। ਪਰ ਜਿਨ੍ਹਾਂ ਹਿੰਦੂ ਅਤੇ ਮੁਸਲਮਾਨ ਹਿਤੈਸ਼ੀਆਂ ਨੇ ਜ਼ਿੰਦਗੀ ਭਰ ਉਨ੍ਹਾਂ ਕੋਲੋਂ ਬਰਕਤਾਂ ਹਾਸਿਲ ਕੀਤੀਆਂ ਸਨ, ਉਹ ਵੀ ਕਦੀ ਉਨ੍ਹਾਂ ਨੂੰ ਉੱਚ ਦਾ ਪੀਰ ਬਣਾਕੇ, ਅਤੇ ਕਦੀ ਆਪਣਾ ਧਰਮ-ਈਮਾਨ ਸਮਝ ਕੇ ਉਨ੍ਹਾਂ ਦੇ ਨਾਲ-ਨਾਲ ਹੀ, ਸੁਰਖਿਆ ਦੀ ਢਾਲ ਬਣਕੇ ਪਰਛਾਵੇਂ ਵਾਂਗ ਚਲਦੇ ਗਏ ਸਨ। ਉਨ੍ਹਾਂ ਨੂੰ ਨਾ ਤੇ ਤਬਾਹੀ ਦਾ ਖਤਰਾ ਸੀ ਅਤੇ ਨਾ ਹੀ ਰਾਜਸ਼ਾਹੀ ਜਬਰ ਦਾ। ਤਦੇ ਹੀ ਤਾਂ ਗੁਰੂ ਸਾਹਿਬ ਨੇ ਕਿਹਾ ਸੀ:

ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ।
ਨਹੀਂ ਮੋ ਸੋ ਗਰੀਬ ਕਰੋਰ ਪਰੇ।

ਗੁਰੂ ਸਾਹਿਬ ਲਈ ਸਭੇ ਹੀ ਲੋਕ ਇਕ ਸਮਾਨ ਸਨ, ਜਿਸ ਕਰਕੇ ਉਨ੍ਹਾਂ ਦਾ ਸੰਘਰਸ਼ ਕਿਸੇ ਇਕ ਵਿਅਕਤੀ ਜਾਂ

ਧਰਮ ਦੇ ਵਿਰੁਧ ਨਹੀਂ। ਉਹ ਤਾਂ ਮਨੁਖੀ ਆਤਮਾ ਦੀ ਸੁਤੰਤਰਤਾ ਵਾਸਤੇ ਘੋਲ ਸੀ, ਟਕਰਾਉ ਅਤੇ ਯੁੱਧ ਸੀ।

ਬੇਸ਼ੁਮਾਰ ਲੋਕ ਗੁਰੂ ਸਾਹਿਬ ਦੇ ਸਮਕਾਲੀ ਹੋਣਗੇ, ਪਰ ਉਨ੍ਹਾਂ ਨੇ, ਹੋ ਸਕਦੈ, ਇਕ ਵਾਰ ਵੀ ਸਤਿਗੁਰੂ ਦੇ ਦਰਸ਼ਨ ਨਾ ਕੀਤੇ ਹੋਣ। ਪਰ ਸਰਸਾ ਨਦੀ ਦੇ ਪਾਣੀਆਂ ਨੇ ਉਨ੍ਹਾਂ ਦੀ ਸਮੁਚੇ ਪਰਿਵਾਰ ਨੂੰ ਹਾ। ਆਪਣੇ ਕੰਧਾੜੇ ਚਾੜ੍ਹਕੇ ਪਾਰ ਲੰਘਾਇਆ ਸੀ। ਪਰ ਉਸ ਨੇ ਇਸ ਤਰ੍ਹਾਂ ਤਾਂ ਕਦੀ ਵੀ ਨਹੀਂ ਸੀ ਚਾਹਿਆ ਕਿ ਸੰਕਟ ਅਤੇ ਭਾਜੜ ਦੇ ਵੇਲੇ ਹੀ ਉਹ ਗੁਰੂ ਸਾਹਿਬ ਦੇ ਭਰਪੂਰ ਦਰਸ਼ਨ ਕਰ ਸਕੇਗੀ। ਪਰ ਇਹ ਦਰਸ਼ਨ ਵੀ ਤਾਂ ਦਰਸ਼ਨ ਹੀ ਹੁੰਦੇ ਨੇ ਨਾ।

ਸੰਨ ੧੯੪੯ ਵਿੱਚ ਸਰਸਾ ਨਦੀ ਉਪਰ ਬਣੇ ਹੋਏ ਬ ਦੇ ਪੁਲ ਦੀ ਨਵ-ਉਸਾਰੀ ਹੋ ਰਹੀ ਸੀ ਤੇ ਮੇਰੇ ਪਿਤਾ ਜੀ ਬਤੌਰ ਮਿਸਤਰੀ ਉਸ ਦੀ ਮੁਰਮਤ ਆਦਿ ਦਾ ਕੰਮ ਕਰਵਾ ਰਹੇ ਸਨ। ਇਸ ਦੇ ਪਿਛੋਕੜ ਵਿਚ ਪਥਰੀਲੇ ਨਹੀਂ, ਸਗੋਂ ਰੇਤੀਲੇ ਪਹਾੜ ਹਨ, ਜਿਨ੍ਹਾਂ ਦੀ ਗੁਠ ਵਿਚ ਕੋਈ ਸੰਤ ਹ ਦੀ ਖੁਦਵਾਈ ਕਰਵਾ ਰਿਹਾ ਸੀ। ਅਸੀਂ ਸ਼ਾਮ ਵੇਲੇ ਵਿਹਲੇ ਹੋਕੇ ਖੁਦਵਾਈ ਦੇ ਕੰਮ ਨੂੰ ਵੀ ਵੇਖਣ ਜਾਇਆ ਕਰਦੇ । ਗੁਰੂ ਸਾਹਿਬ ਦੇ ਵੇਲੇ ਦੇ ਹਥਿਆਰ, ਸਿੱਕੇ ਅਤੇ ਸ਼ਹੀਦ ਹੋਣ ਵਾਲੇ ਸੂਰਬੀਰਾਂ ਦੀਆਂ ਹੱਡੀਆਂ ਉਸ ਖੁਦਵਾਈ ਸਿਟੇ ਵਜੋਂ ਬਾਹਰ ਨਿਕਲ ਰਹੀਆਂ ਸਨ। ਤਲਵਾਰਾਂ ਦੀ ਨਾਲ ਕੱਟੀਆਂ-ਵੱਢੀਆਂ ਅਤੇ ਨੇਜ਼ਿਆਂ ਦੀਆਂ ਨੋਕਾਂ ਛ ਪੱਛੀਆਂ ਹੋਈਆਂ।

ਮੇਰੇ ਪਿਤਾ ਜੀ ਨੇ ਦਸਿਆ ਕਿ ਖੁਦਵਾਈ ਵਾਲੀ ਥਾਂ ਗੁਰੂ ਸਾਹਿਬ ਦੇ ਸਿੰਘਾਂ ਦੀ ਰਾਜਸ਼ਾਹੀ ਦੀਆਂ ਫੌਜਾਂ ਨਾਲ ਘਮਸਾਨ ਦੀ ਲੜਾਈ ਹੋਈ ਸੀ, ਅਤੇ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ ਸਨ। ਉਦੋਂ ਮੇਰੀ ਉਮਰ ਕੇਵਲ ਰਾਂ ਵਰਿਆਂ ਦੀ ਸੀ ਅਤੇ ਮੈਂ ਅੱਠ ਜਮਾਤਾਂ ਪਾਸ ਕਰਕੇ ਣੋਂ ਹੱਟ ਗਿਆ ਸਾਂ, ਜਿਸ ਕਰਕੇ ਮੈਨੂੰ ਇਤਿਹਾਸ ਦੀ ਖਾਸ ਗਹਿਰੀ ਵਾਕਫੀ ਨਹੀਂ ਸੀ।

ਪਰ ਮੈਂ ਜਦੋਂ ਨਦੀ ਦੇ ਪੁਲ ਉਪਰ ਖਲੋਕੇ ਉਸ ਰਾਹ ਤਕਦਾ, ਜਿਧਰ ਦੀ ਸੱਚੇ ਪਾਤਸ਼ਾਹ ਨਦੀ ਵਲ ਆਏ ਤਾਂ ਮੈਂ ਕਲਪਨਾ ਵਿਚ ਹੀ ਵੇਖਦਾ ਕਿ ਹਾਲੇ ਵੀ ਬੜੀ ਲੜਾਈ ਹੋ ਰਹੀ ਹੈ। ਰਾਜਾਸ਼ਾਹੀ ਦੀਆਂ ਜਾਬਰ ਫੌਜਾਂ ਲੋਕਨਾਇਕ ਅਤੇ ਉਸ ਦੇ ਸਾਥੀਆਂ ਨੂੰ ਮਾਰਕੇ, ਜਾਂ ਜੀਉਂਦਿਆਂ ਫੜਕੇ ਲੈਜਾਣ ਵਾਸਤੇ ਸਿਰ ਤੋੜ ਜਤਨ ਕਰ ਰਹੀਆਂ ਹਨ।

ਪੁਲ ਉਪਰ ਖਲੋਕੇ ਮੈਂ ਕਈ ਵਾਰ ਯੁਧ ਦਾ ਇਹ ਦ੍ਰਿਸ਼ ਵੇਖਦਾ। ਪਰ ਮੇਰੀ ਕਲਪਨਾ ਇਸ ਤੋਂ ਹੋਰ ਅਗੇ ਨਹੀਂ ਸੀ ਵਧਦੀ।

ਫੇਰ ਜਦੋਂ ਪੜ੍ਹਨ ਲਿਖਣ ਦੀ ਚੇਟਕ ਲਗੀ ਤਾਂ ਮੈਂ ਜਾਣਿਆਂ ਕਿ ਗੁਰੂ ਸਾਹਿਬ ਦੀਆਂ ਵਕਤ ਦੀ ਰਾਜਸ਼ਾਹੀ ਨਾਲ ਜਿਹੜੀਆਂ ਮਨੁਖੀ ਹੱਕਾਂ ਦੀ ਸੁਰੱਖਿਆ ਤੇ ਸੁਤੰਤਰਤਾ ਲਈ ਟਕਰਾਂ ਹੋਇਆਂ, ਉਨ੍ਹਾਂ ਵਿਚੋਂ ਉਨ੍ਹਾਂ ਦੀ ਸਭ ਤੋਂ ਵਡੀ ਲੜਾਈ, ਆਨੰਦਪੁਰ ਦੀ ਲੜਾਈ ਸੀ ਜੋ ਕਿ ਸੰਨ ੧੭੦੫ ਈ. ਵਿਚ ਆਨੰਦਪੁਰ ਸਾਹਿਬ ਦੇ ਕਿਲ੍ਹੇ ਕੇਸਗੜ੍ਹ ਤੋਂ ਲੈਕੇ ਮੁਕਤਸਰ ਦੇ ਮੈਦਾਨਾਂ ਤਕ ਨਿਰੰਤਰ ਕਈ ਮਹੀਨੇ ਜਾਰੀ ਰਹੀ। ਇਸ ਲੜਾਈ ਵਿਚ ਗੁਰੂ ਸਾਹਿਬ ਦੇ ਦੋਵੇਂ ਵੱਡੇ ਸਾਹਿਬਜ਼ਾਦੇ ਚਮਕੌਰ ਦੇ ਯੁਧ ਵਿਚ ਸ਼ਹੀਦ ਹੋਏ ਅਤੇ ਛੋਟੇ ਦੋਵੇਂ, ਜਦੋਂ ਆਪਣੀ ਦਾਦੀ, ਮਾਤਾ ਗੁਜਰੀ ਨਾਲ ਸਰਸਾ ਨਦੀ ਪਾਰ ਕਰ ਰਹੇ ਸਨ, ਤਾਂ ਵੈਰੀ ਦੇ ਜਾਲ 'ਚ ਫਸਕੇ ਸਰਹੰਦ ਦੀਆਂ ਕੰਧਾਂ 'ਚ ਚਿਣੇ ਗਏ। ਬਹੁਤ ਸਾਰਾ ਮਾਲ—ਅਸਬਾਬ ਅਤੇ ਸਾਹਿਤ ਸਰਸਾ ਨਦੀ ਵਿਚ ਡੁਬ ਗਿਆ। ਉਹ ੫-੬ ਦਸੰਬਰ ਸੰਨ ੧੭੦੫ ਈ. ਦੀ ਰਾਤ ਅਤੇ ਅਗਲੇ ਦਿਨ ਦੀ ਪ੍ਰਭਾਤ ਸੀ, ਵਰਖਾ ਜ਼ੋਰਾਂ ਤੇ ਸੀ ਅਤੇ ਸਰਸਾ ਨਦੀ ਦੇ ਪਾਣੀ ਬੇਤਹਾਸ਼ਾ। ਸ਼ਾਇਦ ਉਹ ਸਤਿਗੁਰੂ ਦੇ ਸੁਆਗਤ ਲਈ ਹੀ ਏਨਾ ਜੋਸ਼ ਵਿਖਾ ਰਹੀ ਸੀ।

* * * *

ਮੈਂ ਆਪਣੇ ਪਿਤਾ ਜੀ ਕੋਲ ਪੂਰੇ ਤਿੰਨ ਮਹੀਨੇ ਸਰਸਾ ਨਦੀ ਦੇ ਕਿਨਾਰੇ ਤੇ ਰਿਹਾ ਸਾਂ, ਤੇ ਉਸ ਵਿਚ ਮਸੀਂ ਚੁਲ੍ਹੀ ਭਰ ਪਾਣੀ ਹੋਵੇਗਾ। ਇਸ ਦੇ ਪਾਣੀ ਦੀ ਮੁੱਠੀ ਭਰ ਲਹਿਰ ਨੂੰ ਵੇਖਕੇ ਬਿਲਕੁਲ ਨਹੀਂ ਸੀ ਕਿਹਾ ਜਾ ਸਕਦਾ ਕਿ ਕਦੀ ਸਰਸਾ ਨਦੀ ਵਿਚ ਵੀ ਤੁਗਿਆਨੀ ਆਉਂਦੀ ਹੋਵੇਗੀ। ਪਰ ਹੁਣ ਤਾਂ ਸਤਲੁਜ ਦੇ ਪਾਣੀਆਂ ਨੂੰ ਵੀ ਲੋਕਾਂ ਨੇ ਬੰਨ੍ਹ ਮਾਰ ਲਏ ਨੇ। ਸਰਸਾ ਨਦੀ ਦੀ ਕੀ ਔਕਾਤ ਸੀ।

ਹੋ ਸਕਦੈ, ਕੁਦਰਤ ਨੇ ਸਰਸਾ ਨਦੀ ਨੂੰ ਜਿਹੜੀ ਭੂਮਿਕਾ ਦਿਤੀ ਹੋਵੇ, ਉਸਨੂੰ ਨਿਭਾਕੇ ਉਹ ਧਰਤੀ ਵਿਚ ਅਲੋਪ ਹੋ ਗਈ ਹੋਵੇ।

ਰਾਜਸ਼ਾਹੀ ਦੇ ਦੁੱਮਛਲੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਹਾਰ ਗਿਆ ਸੀ। ਪਰ ਮੈਂ ਕਹਿੰਦਾ ਹਾਂ ਕਿ ਕੀ ਉਹ ਹਾਰ ਸੌ ਜਿੱਤਾਂ ਨਾਲੋਂ ਬਿਹਤਰ ਨਹੀਂ ਸੀ। (ਪਰ ਜੇਕਰ ਉਹ ਹਾਰ ਸੀ ?) ਫੇਰ, ਜਿਹੜਾ ਪਰਮ ਮਨੁਖ ਬੜੀ ਦ੍ਰਿੜਤਾ ਨਾਲ ਇਹ ਗੱਲ ਕਹਿੰਦਾ ਹੈ : 'ਨਿਸਚੈ ਕਰਿ ਆਪਨੀ ਜੀਤੁ ਕਰਹੁੰ।' ਕੀ ਉਹ ਕਦੀ ਹਾਰ ਸਕਦਾ ਹੈ ? ਕੁਰਬਾਨੀਆਂ ਭਰੀ ਜ਼ਿੰਦਗੀ ਵਿਚ ਹਾਰ ਦਾ ਮਹੱਤਵ ਹੀ ਕੀ ਹੈ ?

ਗੁਰੂ ਸਾਹਿਬ ਨੂੰ ਰਾਜਸ਼ਾਹੀ ਨਾਲ ਮਿਲ ਜਾਣ ਲਈ ਅਨੇਕ ਪ੍ਰਲੋਭਨ ਦਿਤੇ ਗਏ, ਪਰ ਉਨ੍ਹਾਂ ਦਾ ਕਹਿਣਾ ਸੀ :

ਯਾਰੜੇ ਦਾ ਸਾਨੂੰ ਸਥਰੁ ਚੰਗਾ,
ਭਠ ਖੇੜਿਆਂ ਦਾ ਰਹਣਾ।

ਕੀ ਕੋਈ ਹਾਰ ਜਾਣ ਵਾਲਾ ਵਿਅਕਤੀ ਦਿੱਲੀ ਦੇ ਸ਼ਹਿਨਸ਼ਾਹ ਨੂੰ ਜਿੱਤ ਦੀ ਚਿੱਠੀ (ਜ਼ਫਰਨਾਮਾ) ਲਿਖ ਸਕਦਾ ਹੈ :

ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤੁ ਬੁਰਦਨ ਬ-ਸ਼ਮਸ਼ੀਰ ਦਸਤ।

(ਜਦੋਂ ਸੁਲਹ ਸਫਾਈ ਦੇ ਸਾਰੇ ਹੀ ਰਾਹ ਬੰਦ ਹੋ ਜਾਂਦੇ ਨੇ, ਤਾਂ ਹਥਿਆਰ ਚੁਕਣਾ ਧਰਮ ਹੈ।)

ਜ਼ਫਰਨਾਮਾ ਭਾਰਤੀ ਮਨੁਖ ਦੀ ਆਤਮਾ ਦੀ ਆਵਾਜ਼ ਸੀ ਅਤੇ ਉਸਨੇ ਅੰਤਲੇ ਸਾਹਵਾਂ ਤਕ ਔਰੰਗਜ਼ੇਬ ਨੂੰ ਪਰੇਸ਼ਾਨ ਰਖਿਆ। ਸ਼ਾਇਦ ਉਸਨੂੰ ਅਹਿਸਾਸ ਹੋ ਗਿਆ ਹੋਵੇ ਕਿ ਉਸ ਨੇ ਜਿਹੜਾ ਸੰਤਾਂ ਅਤੇ ਫਕੀਰਾਂ ਦਾ ਖ਼ੂਨ ਡੋਲ੍ਹਿਆ ਸੀ, ਉਹ ਪਾਣੀ ਨਹੀਂ ਬਣਿਆਂ, ਸਗੋਂ ਸਵੇਰ ਤੇ ਸ਼ਾਮ ਦੀ ਲਾਲੀ 'ਚ ਰਲਕੇ ਸੂਰਜ ਦੀ ਰੋਸ਼ਨੀ ਨਾਲ ਚਮਕ ਰਿਹਾ ਹੈ। ਅੰਤ ਵੇਲੇ, ਸ਼ਾਇਦ ਇਸ ਰੋਸ਼ਨੀ ਨਾਲ ਹੀ ਉਸ ਦੀਆਂ ਅੱਖਾਂ ਚੁੰਧਿਆ ਗਈਆਂ ਸਨ।

ਗੁਰੂ ਸਾਹਿਬ ਦੀ ਲਲਕਾਰ ਮੈਨੂੰ ਅਜ ਵੀ ਆਨੰਦ ਪੁਰ ਦੇ ਵਾਤਾਵਰਣ 'ਚ ਗੂੰਜਦੀ ਸੁਣਾਈ ਦੇ ਰਹੀ ਹੈ :

ਧਰਮ ਚਲਾਵਨ ਸੰਤ ਉਬਾਰਨ
ਦੁਸ਼ਟ ਸਭਨ ਕੋ ਮੂਲ ਉਪਾਰਨ

ਸਰਸਾ ਨੂੰ ਲੋਕ ਸ਼ਹੀਦਾਂ ਦੀ ਨਦੀ ਵੀ ਕਹਿੰਦੇ ਨੇ। ਜਿਨਾ ਖ਼ੂਨ ਇਸ ਨਦੀ ਵਿਚ ਡੁਲ੍ਹਾ ਹੈ, ਸ਼ਾਇਦ ਹੀ ਦੇਸ਼ ਦੀਆਂ ਹੋਰ ਨਦੀਆਂ ਵਿਚ ਇਕੋ ਸਮੇਂ ਡੁਲ੍ਹਾ ਹੋਵੇ। ਜੇਕਰ ਨਦੀਆਂ ਨਾ ਹੁੰਦੀਆਂ, ਤਾਂ ਸ਼ਾਇਦ ਸ਼ਹੀਦਾਂ ਦੇ ਲਹੂ ਨਾਲ ਹੀ ਨਦੀਆਂ ਚਲਦੀਆਂ।

ਬਹੁਤ ਸਾਰੇ ਲੋਕ ਕਹਿੰਦੇ ਨੇ ਕਿ ਸਰਸਾ ਨਦੀ ਦੇ ਪਾਣੀਆਂ ਵਿਚ ਤੁਗਿਆਨੀ ਹੋਣ ਕਰਕੇ ਹੀ ਸਿੰਘਾਂ ਦਾ ਏਡ ਨੁਕਸਾਨ ਹੋਇਆ ਸੀ। ਪਰ ਮੈਂ ਕਹਿੰਦਾ ਹਾਂ ਕਿ ਜੇਕਰ ਸਰਸਾ ਵਿਚ ਤੂਫਾਨ ਨਾ ਹੁੰਦਾ ਤਾਂ ਸਿੰਘਾਂ ਦਾ ਹੋ ਵੀ ਤਾਂ ਨੁਕਸਾਨ ਹੋ ਸਕਦਾ ਸੀ। ਨਦੀ ਦੇ ਪਾਣੀਆਂ ਨੇ ਆਪਣੀ ਪੂਰੀ ਵਾਹ ਲਾਕੇ ਗੁਰੂ ਸਾਹਿਬ ਨੂੰ ਪਰਲੇ ਪਾਰ ਪਹੁੰਚਾ ਦਿਤਾ, ਤੇ ਬਾਕੀਆਂ ਲਈ ਉਹ ਕਾਲ ਰੂਪ ਬਣ ਗਈ। ਸਰਸਾ ਨਦੀ ਨੂੰ ਵੀ ਤਾਂ ਇਸ ਗੱਲ ਦ ਚਿੰਤਾ ਸੀ ਕਿ ਲੋਕ-ਨਾਇਕ ਦੀ ਦੇਸ਼ ਦੇ ਲੋਕਾਂ ਨੂੰ ਕਿੰਨ ਲੋੜ ਹੈ।

ਭਾਈ ਸੰਤੋਖ ਸਿੰਘ ਅਤੇ ਕਵੀ ਕੁਇਰ ਸਿੰਘ ਨੇ ਗੁ ਸਾਹਿਬ ਤੇ ਉਨ੍ਹਾਂ ਦੇ ਸੰਘਰਸ਼ ਬਾਰੇ ਕਾਫੀ ਕੁਝ ਲਿਖਿਆ ਹੈ ਪਰ ਜਿਸ ਤਰ੍ਹਾਂ ਮੈਂ ਸਰਸਾ ਨਦੀ ਬਾਰੇ ਸੋਚਦਾ ਹਾਂ ਹਮਦਰਦ ਨਾਲ, ਸਨੇਹ ਨਾਲ। ਇਸ ਤਰ੍ਹਾਂ ਦਾ ਬਿਆਨ ਮੈਨੂੰ ਕਿਤੇ ਨਹੀਂ ਲਭਾ। ਸਾਡੇ ਲੋਕਾਂ ਨੇ ਸਰਸਾ ਨੂੰ 'ਗੁਰੂਮਾਰਿਆ' (? ਆਦਿ ਸ਼ਬਦ ਕਹਿਕੇ ਯਾਦ ਕੀਤਾ ਹੈ।

ਸ਼ਾਇਦ ਇਸੇ ਕਰਕੇ ਹੀ, ਨਮੋਸ਼ੀ ਕਾਰਣ ਸਰਸ ਨਦੀ ਦੇ ਪਾਣੀ ਹੌਲੀ-ਹੌਲੀ ਨਿਵਦੇ ਹੋਏ ਧਰਤੀ ਵਿਚ ਵ ਸਮਾਂ ਗਏ ਨੇ।

ਪਰ ਮੈਨੂੰ ਤਾਂ ਅਜ ਵੀ ਸਰਸਾ ਨਦੀ ਦੇ ਬੁਲ੍ਹਾਂ ਇਹੋ ਨਗਮਾ ਥਿਰਕਦਾ ਮਹਿਸੂਸ ਹੁੰਦਾ ਹੈ :

'ਜੀਉਂਦੇ ਵਸਦੇ ਰਹੋ ਦੇਸ਼ ਦੇ ਲੋਕੋ।
ਅਸੀਂ ਤਾਂ ਆਪਣਾ ਫਰਜ਼ ਨਿਭਾ ਚਲੇ।'



ਨੋਟ :—੨੩-੧-੭੯ ਨੂੰ ਜਦੋਂ ਮੈਂ ਆਪਣੀ ਮਾ ਜੀ ਦੇ ਫੁੱਲ ਲੈਕੇ ਪਾਤਾਲਪੁਰੀ (ਕੀਰਤਪੁਰ) ਜਾ ਰਿਹਾ ਸ ਤਾਂ ਮੈਂ ਵੇਖਿਆ ਕਿ ਸਰਸਾ ਨਦੀ ਵਿਚ ਨੀਲਾਹਟ ਭਰਿਆ ਕਾਫੀ ਪਾਣੀ ਸੀ। ਸ਼ਾਲਾ ! ਜੀਂਦੀ ਵਸਦੀ ਰਵੇ ਸਰ ਨਦੀ।

ਸੰਸਾਰ ਰੰਗ ਮੰਚ ਤੇ

# ਵੀਅਤਨਾਮ ਤੇ ਚੀਨੀ ਹਮਲਾ

—ਬਲਜੀਤ ਪਨੂੰ

ਵੀਅਤਨਾਮ ਉਤੇ ਚੀਨੀ ਹਮਲਾ ਅੱਜ ਕਲ੍ਹ ਇਕ ਅਜੇਹਾ ਵਿਸ਼ਾ ਹੈ ਜਿਸ ਨੇ ਦੁਨੀਆਂ ਭਰ ਦੇ ਕੋਨੇ ਕੋਨੇ ਵਿਚ ਵਸਦੇ ਲੋਕਾਂ ਦਾ ਧਿਆਨ ਆਪਣੇ ਵੱਲ ਖਿਚਿਆ ਹੈ। ਬਿਲ-ਕੁਲ ਗੈਰ-ਸਿਆਸੀ ਕਿਸਮ ਦੇ ਲੋਕ ਵੀ ਇਸ ਬਾਰੇ ਕੁਝ ਸੋਚਣ ਜਾਂ ਆਖਣ ਤੋਂ ਵੰਚਿਤ ਨਹੀਂ ਰਹੇ। ਤੇ ਏਸ ਗੱਲ ਵਿਚ ਵੀ ਰਤਾ ਭਰ ਸ਼ੱਕ ਨਹੀਂ ਕਿ ਦੁਨੀਆਂ ਭਰ ਦੀ ਲੋਕ ਰਾਏ ਨੇ ਵੀਅਤਨਾਮ ਦੇ ਬਹਾਦਰ ਲੋਕਾਂ ਨਾਲ ਹਮਦਰਦੀ ਜ਼ਾਹਰ ਕੀਤੀ ਹੈ ਅਤੇ ਚੀਨੀ ਚੌਧਰੀਆਂ ਦੀ ਹਮਲਾਵਰ ਨੀਤੀ ਪ੍ਰਤੀ ਨਫਰਤ ਲੁਕਾ ਕੇ ਨਹੀਂ ਰਖੀ।

ਏਸ ਹਮਲੇ ਨੇ ਚੀਨੀ ਹਾਕਮਾਂ ਦੇ ਸਿਆਸੀ ਤੇ ਫੌਜੀ ਮਨੋਰਥਾਂ ਦਾ ਇਕ ਅਜੇਹਾ ਪ੍ਰਗਟਾਵਾ ਕੀਤਾ ਹੈ ਜਿਸ ਦੀ ਪਹਿਲੀ ਝਲਕ ੧੯੫੪ ਵਿਚ ਚੀਨੀ ਸਕੂਲਾਂ ਵਿਚ ਪੜ੍ਹਾਏ ਨਕਸ਼ੇ ਰਾਹੀ ਮਿਲੀ ਸੀ, ਜਿਸ ਵਿਚ ਚੀਨੀ ਹਾਕਮਾਂ ਨੇ ਭਾਰਤ ਸਮੇਤ ਆਪਣੇ ੧੩ ਗੁਆਂਢੀ ਦੇਸ਼ਾਂ ਦੇ ਇਲਾਕਿਆਂ ਨੂੰ ਆਪਣੇ ਦਸਿਆ। ਦੂਸਰੀ ਝਲਕ ੧੯੫੯ ਵਿਚ ਤਿੱਬਤ ਉਤੇ ਕੀਤੇ ਜ਼ਬਰਦਸਤੀ ਕਬਜ਼ੇ ਸਮੇਂ ਮਿਲੀ। ਤੀਸਰੀ ਝਲਕ ੧੯੬੨ ਵਿਚ ਭਾਰਤ ਉਤੇ ਕੀਤੇ ਹਮਲੇ ਦੇ ਰੂਪ ਵਿਚ ਸਾਹ-ਮਣੇ ਆਈ। ਚੌਥੀ ਝਲਕ ਵੀਅਤਨਾਮ ਦੇ ਲੰਮੇਂ ਅਜ਼ਾਦੀ ਸੰਗਰਾਮ ਦੀ ਜਿੱਤ ਤੋਂ ਥੋੜਾ ਸਮਾਂ ਬਾਅਦ ਵੀਅਤਨਾਮ ਦੇ ਪੈਰਾਸਲ ਟਾਪੂਆਂ ਉਤੇ ਜ਼ਬਰਦਸਤੀ ਕਬਜ਼ਾਂ ਬਣ ਕੇ ਨਜ਼ਰ ਪਈ।

ਇਸ ਲਈ, ਅੱਜ ਜੇ ਕੋਈ ਇਹ ਆਖੇ ਕਿ ਵੀਅਤ-ਨਾਮ ਉਤੇ ਚੀਨੀ ਹਮਲਾ ਦੋਵਾਂ ਦੇਸ਼ਾਂ ਦੇ ਕਿਸੇ ਝਗੜੇ ਨੂੰ ਹੱਲ ਕਰਨ ਲਈ ਕੀਤੀ ਤੱਤ ਭੜੱਥੀ ਕਾਰਵਾਈ ਹੈ ਜਾਂ ਇਸ ਦਾ ਮਨੋਰਥ, ਜਿਵੇਂ ਕਿ ਚੀਨੀ ਆਪ ਆਖਦੇ ਹਨ, "ਵੀਅਤਨਾਮ ਨੂੰ ਸਬਕ ਸਿਖਾਉਣਾ" ਹੈ ਤਾਂ ਇਸ ਤੋਂ ਵਧ ਨਿਰਾਧਾਰ ਤੇ ਬੇਤੁਕੀ ਗੱਲ ਕੋਈ ਹੋਰ ਨਹੀਂ ਹੋ ਸਕਦੀ। ਅਸਲ ਵਿਚ ਚੀਨੀ ਚੌਧਰੀ ਉਹਨਾਂ ਸਾਰੇ ੧੯ ਮੁਲਕਾਂ ਨੂੰ ਸਬਕ ਸਿਖਾਉਣ ਦਾ ਇਰਾਦਾ ਰਖਦੇ ਹਨ ਜਿਹਨਾਂ ਦੇ ਇਲਾਕਿਆਂ ਨੂੰ ਉਹ ੧੯੫੪ ਵਿਚ ਹੀ ਆਪਣੇ ਆਖ ਚੁਕੇ ਹਨ। ਇਤਿਹਾਸ ਗੁਆਹ ਬਣ ਗਿਆ ਹੈ ਕਿ ਜਦੋਂ ਵੀ ਚੀਨੀਆਂ ਨੇ ਕੋਈ ਫੌਜੀ ਮਾਅਰਕੇਬਾਜ਼ੀ ਕੀਤੀ ਤਾਂ ਹਮਲਾਵਰੀ ਦੇ ਕਦਮ ਪਿਛਾਂਹ ਨਹੀਂ ਹਟਾਏ ਸਗੋਂ ਧੌਂਸ ਦੇ ਜ਼ੋਰ ਆਪਣਾ ਕਬਜ਼ਾ ਜਾਰੀ ਰਖਿਆ ਹੈ। ਚਾਹੇ ਉਹ ਤਿੱਬਤ ਦੀ ਮਿਸਾਲ ਹੈ ਤੇ ਭਾਵੇਂ ਭਾਰਤ ਦੇ ਇਲਾਕੇ ਜਾਂ ਵੀਅਤਨਾਮ ਦੇ ਟਾਪੂਆਂ ਦੀ। ਅਸਲ ਵਿਚ, ਇਹ ਸਾਰੀਆਂ ਕਾਰਵਾਈਆਂ ਆਪਸ ਵਿਚ ਅੰਤਰ-ਸਬੰਧਤ ਹਨ ਤੇ ਚੀਨੀ ਹਾਕਮਾਂ ਦਾ ਉਹ ਰੂਪ ਸਾਹਮਣੇ ਆਇਆ ਹੈ ਜਿਸ ਬਾਰੇ ਅਜੇ ਵੀ ਕੁਝ ਲੋਕਾਂ ਨੂੰ ਸ਼ਾਇਦ ਭੁਲੇਖੇ ਸਨ।

ਵੀਅਤਨਾਮ ਉਤੇ ਹਮਲਾ ਕਰ ਕੇ ਚੀਨ ਨੇ ਅਮਰੀਕਾ ਦੇ ਵੀ ਕੰਨ ਕੁਤਰਨ ਦੀ ਕੋਸ਼ਿਸ਼ ਕੀਤੀ ਹੈ। ੧੯੬੨ ਵਿਚ ਜਦੋਂ ਅਮਰੀਕਾ ਉਦੋਂ ਨਵ-ਜਨਮੇ ਸੋਸ਼ਲਿਸਟ ਦੇਸ਼ ਕਿਊਬਾ ਨੂੰ ਆਪਣੀ ਵੱਖੀ ਦਾ ਕੰਡਾ ਸਮਝ ਕੇ ਫੌਜੀ ਜ਼ੋਰ ਨਾਲ ਕਢਣ ਉਤੇ ਤੁਲ ਗਿਆ ਸੀ ਉਦੋਂ ਹੀ ਮਾਓਵਾਦੀ ਚੀਨੀ ਹਾਕਮਾਂ ਨੇ ਭਾਰਤ ਉਤੇ ਹਮਲਾ ਕਰਕੇ ਇਕ ਪਾਸੇ ਇਲਾਕੇ ਹੜੱਪਣ ਦੀ ਆਪਣੀ ਹਵਸ ਪੂਰੀ ਕੀਤੀ ਅਤੇ ਦੂਸਰੇ ਪਾਸੇ ਅਮਰੀਕੀਆਂ ਨੂੰ ਸਾਜ਼ਗਾਰ ਹਾਲਤ ਬਣਾ ਕੇ ਪੇਸ਼ ਕਰਨ ਦਾ ਯਤਨ ਵੀ ਕੀਤਾ। ਪਰ ਧੜੱਲੇਦਾਰ ਸੋਵੀਅਤ ਸਮਰਥਨ ਦੇ ਜ਼ੋਰ ਨਾਲ ਚਿੜੀ ਦੇ ਪੌਂਚੇ ਜਿੰਨੇ ਕਿਊਬਾ ਨੇ ਸੰਸਾਰ ਦੇ ਸਭ ਤੋਂ ਖੂੰਖਾਰ ਤੇ ਵਹਿਸ਼ੀ ਅਮਰੀਕੀ ਸਾਮਰਾਜ ਦਾ ਮੂੰਹ ਮੋੜ ਦਿਤਾ। ਹੁਣ ਚੀਨੀਆਂ ਨੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਉਹ ਅਮਰੀਕੀਆਂ ਜਿੰਨੇ ਡਰੂ ਨਹੀਂ। ਬਹੁਤ ਡਟਵੇਂ ਸੋਵੀ-ਅਤ ਸਮਰਥਨ ਦੇ ਬਾਵਜੂਦ ਚੀਨੀਆਂ ਨੇ "ਏਸ਼ੀਆਈ ਕਿਊਬਾ" ਨਾਲ ਨਿਪਟਣ ਦੀ ਆਪਣੀ ਜੰਗੀ ਨੀਤੀ ਦਾ

ਮੁਜ਼ਾਹਰਾ ਕਰ ਕੇ ਅਮਰੀਕਆਂ ਨੂੰ ਵੀ "ਕੁਝ ਕਰਨ" ਦੀ ਹੱਲਾਸ਼ੇਰੀ ਦਿਤੀ ਹੈ। ਆਜ਼ਾਦ ਕਿਊਬਾ ਜੋ ਅਮਰੀਕਾ ਦੀ ਸੰਘੀ ਵਿਚ ਫਸਿਆ ਹੱਡ ਹੈ ਤਾਂ ਬਦੇਸ਼ੀ ਪੰਜੇ ਤੋਂ ਮੁਕਤ ਵੀਅਤਨਾਮ ਨੂੰ ਚੀਨੀ ਹਾਕਮ ਆਪਣੀ ਸੰਘੀ ਹੇਠ ਨੱਪਣ ਉਤੇ ਤੁਲੇ ਹੋਏ ਹਨ। ਇਸ ਤਰ੍ਹਾਂ ਇਹ ਗੱਲ ਸਹਿਜੇ ਹੀ ਆਖੀ ਜਾ ਸਕਦੀ ਹੈ ਕਿ ਵੀਅਤਨਾਮ ਉਤੇ ਚੀਨੀ ਹਮਲਾ ਅਸਲ ਵਿਚ ਅਮਰੀਕੀ ਸਾਮਰਾਜ ਦੀ ਨੀਤੀ ਦਾ ਹੀ ਚਰਬਾ ਹੈ।

ਚੀਨੀ ਹਾਕਮਾਂ ਨੇ ਬੜੀ ਹਾਸੋਹੀਣੀ ਦਲੀਲ ਦੇ ਕੇ ਵੀਅਤਨਾਮੀ ਲੋਕਾਂ ਵਲੋਂ ਖੂਨ ਨਾਲ ਸਿੰਜ ਕੇ ਲਾਏ ਆਜ਼ਾਦੀ ਦੇ ਬੂਟੇ ਨੂੰ "ਸਬਕ ਸਿਖਾਉਣ" ਲਈ ਹੀ ਉਹ "ਮਜਬੂਰ" ਹੋਏ। ਪਰ ਇਹ ਦਸਣ ਦੀ ਜੁਰਅਤ ਉਹਨਾਂ ਵਿਚ ਨਹੀਂ ਕਿ ਸਬਕ ਸਿਖਾਉਣ ਦਾ ਇਹ ਹੱਕ ਉਹਨਾਂ ਨੂੰ ਦਿਤਾ ਕਿਸ ਨੇ ਹੈ ? ਉਹਨਾਂ ਆਪਣੇ ਆਪ ਹੀ ਆਪਣੇ ਆਪ ਨੂੰ ਪਹਿਰੇਦਾਰੀ ਦਾ ਦਰਜਾ ਦੇ ਲਿਆ ਹੈ ਅਤੇ ਆਪਣੇ ਖਰੂਦੀ ਸਿੰਗਾਂ ਨਾਲ ਅਮਨ ਦੀ ਮਿੱਟੀ ਪੱਟਣੀ ਸ਼ੁਰੂ ਕਰ ਦਿਤੀ ਹੈ।

ਵੀਅਤਨਾਮ ਨੂੰ "ਸਬਕ" ਉਹ ਆਖਰ ਕਿਸ ਗੱਲ ਦਾ ਦੇ ਰਹੇ ਹਨ ? ਉਹਨਾਂ ਦੇ ਝਗੜੇ ਦਾ ਮੁਢ ਕਿਥੋਂ ਬੱਝਿਆ ?

ਇਹਨਾਂ ਸੁਆਲਾਂ ਬਾਰੇ ਵਿਚਾਰ ਸ਼ੁਰੂ ਕਰਨ ਤੋਂ ਪਹਿਲਾਂ ਹੀ ਇਹ ਗੱਲ ਆਖੀ ਜਾ ਸਕਦੀ ਹੈ ਕਿ ਚੀਨੀਆਂ ਵਲੋਂ ਲੜਾਈ ਲਈ ਭਾਲਿਆ ਬਹਾਨਾ ਰਿੱਛ ਤੇ ਲੇਲੇ ਦੀ ਉਸ ਕਹਾਣੀ ਨਾਲ ਬਿਲਕੁਲ ਮਿਲਦਾ ਜੁਲਦਾ ਹੈ ਜਿਸ ਵਿਚ ਰਿੱਛ ਛੇ ਮਹੀਨਿਆਂ ਦੇ ਲੇਲੇ ਉਤੇ ਇਹ ਦੋਸ਼ ਲਾ ਕੇ ਹੱੜਪ ਕਰ ਜਾਂਦਾ ਹੈ ਕਿ ਸਾਲ ਭਰ ਪਹਿਲਾਂ ਉਸ ਦੀ ਮਾਂ ਭੇਡ ਨੇ ਉਸ ਨੂੰ ਗਾਹਲਾਂ ਕਢੀਆਂ ਸਨ। ੧੯੫੪ ਵਿਚ ਹੀ ਵੀਅਤਨਾਮੀ ਇਲਾਕਿਆਂ ਨੂੰ ਆਪਣਾ ਦਸਣ ਅਤੇ ੧੯੭੪ ਵਿਚ ਪੇਰਾਸਲ ਟਾਪੂ ਉਤੇ ਧਕੜਸ਼ਾਹ ਕਬਜ਼ਾ ਕਰਨ ਵਾਲੇ ਚੀਨੀਆਂ ਨੇ ਵੀਅਤਨਾਮ ਉਤੇ ਦੋਸ਼ ਲਾਇਆ ਕਿ ਉਹ ਆਪਣੇ ਦੇਸ਼ ਵਿਚ ਰਹਿੰਦੇ ਚੀਨੀ ਨਾਗਰਿਕਾਂ ਨੂੰ ਦੇਸ਼ ਵਿਚੋਂ ਕਢ ਰਿਹਾ ਹੈ।

ਇਹ ਚੀਨੀ ਨਾਗਰਿਕ ਕੌਣ ਹਨ ? ਇਹ ਉਹ ਕੱਟੜ ਕਮਿਊਨਿਸਟ-ਦੁਸ਼ਮਣ ਚੀਨੀ ਹਨ ਜਿਹਨਾਂ ੧੯੪੯ ਵਿਚ ਚੀਨੀ ਇਨਕਲਾਬ ਦੀ ਜਿੱਤ ਸਮੇਂ ਆਪਣੀ ਮਾਤ-ਭੂਮੀ ਵੀ ਛੱਡ ਜਾਣ ਨੂੰ ਪਹਿਲ ਦਿਤੀ। ਬੜੀਆਂ ਅਮੀਰ ਸ਼੍ਰੇਣੀਆਂ ਨਾਲ ਸਬੰਧਤ ਇਨ੍ਹਾਂ ਚੀਨੀ ਲੋਕਾਂ ਨੇ ਗੁਆਂਢੀ ਦੇਸ਼ਾਂ ਵਿਚ ਆਪਣੇ ਧੰਦੇ ਸ਼ੁਰੂ ਕਰ ਦਿਤੇ। ਕਈ ਹਾਲਤਾਂ ਵਿਚ ਤਾਂ ਸਬੰਧਤ ਦੇਸ਼ਾਂ ਦੇ ਅਹਿਮ ਖੇਤਰਾਂ ਉਤੇ ਛਾ ਗਏ ਅਤੇ ਮੁਨਾਫੇ-ਖੋਰੀ ਦਾ ਜਿਹੜਾ ਫਸਤਾ ਚੀਨ ਵਿਚ ਵਢਿਆਂ ਗਿਆ ਸੀ, ਉਹ ਉਹਨਾਂ ਨੂੰ ਫੇਰ ਹਾਸਲ ਹੋ ਗਿਆ। ਉਦੋਂ ਮਾਓਵਾਦੀ ਹਾਕਮ ਇਹਨਾਂ ਭਗੌੜੇ ਤੇ ਗਦਾਰ ਚੀਨੀਆਂ ਨੂੰ ਗਾਲ੍ਹਾਂ ਕਢਦੇ ਨਹੀਂ ਸਨ ਥਕਦੇ। ਜਦੋਂ ੧੯੭੫ ਵਿਚ ਵੀਅਤਨਾਮੀ ਸੰਗਰਾਮ ਨੇ ਜਿੱਤ ਦਾ ਮੂੰਹ ਚੁੰਮਿਆ ਤਾਂ ਹਰ ਸੋਸ਼ਲਿਸਟ ਦੇਸ਼ ਵਾਂਗ ਇਥੇ ਵੀ ਸਾਰੇ ਨਿੱਜੀ ਕਾਰੋਬਾਰ ਬੰਦ ਕਰ ਕੇ ਸਰਕਾਰੀ ਕਰਣ ਕੀਤਾ ਗਿਆ। ਜਦੋਂ ਹਰ ਖੇਤਰ ਦੀ ਸਿਖਰ ਉਤੇ ਪਹੁੰਚ ਚੁਕੇ ਕਮਿਊਨਿਸਟ-ਦੁਸ਼ਮਣ ਚੀਨੀਆਂ ਦੇ ਮੁਨਾ-ਫਿਆਂ ਨੂੰ ਸੇਕ ਲਗਾ ਤਾਂ ਕੁਝ ਤਾਂ ਵਾਪਸ ਦੌੜਨ ਲਗੇ, ਭਾਵੇਂ ਕਿ ਬਹੁਤੇ ਆਪਣੇ ਆਪ ਨੂੰ ਨਵੇਂ ਸਰਕਾਰੀ ਅਦਾਰਿਆਂ ਵਿਚ ਲਾਉਣ ਲਈ ਤਿਆਰ ਕਰ ਬੈਠੇ। ਖੈਰ, ਚੀਨੀ ਹਾਕਮਾਂ ਨੂੰ ਹੁਣ ਇਹਨਾਂ ਚੀਨੀ ਪੂੰਜੀਪਤੀ ਵਪਾਰੀਆਂ ਪ੍ਰਤੀ ਹੇਜ ਜਾਗ ਪਿਆ ਅਤੇ ਕੰਪੂਚੀਆ ਵਿਚ ਵਾਪਰੀ ਤਬਦੀਲੀ ਨੂੰ ਵੀ ਵੀਅਤਨਾਮ ਦੇ ਸਿਰ ਮੜ੍ਹ ਕੇ ਇਕ ਨਵਾਂ ਬਹਾਨਾ ਘੜ ਲਿਆ। ਇਸੇ ਨੂੰ ਲੈ ਕੇ ਵੀਅਤਨਾਮ ਉਤੇ ਚੜ੍ਹਾਈ ਕਰ ਦਿੱਤੀ।

ਇਹ ਹਮਲਾ ਹੁਣ ਕੋਈ ਵੀ ਰੂਪ ਧਾਰਨ ਕਰੇ, ਇਕ ਗੱਲ ਬਿਲਕੁਲ ਸਾਫ ਹੈ ਕਿ ਚੀਨੀ ਹਾਕਮਾਂ ਦੇ ਇਰਾਦੇ ਹੁਣ ਅਜੇਹਾ ਰੂਪ ਧਾਰਨ ਕਰ ਚੁਕੇ ਹਨ ਜਿਹਨਾਂ ਕਾਰਨ ਛੋਟੇ ਤੇ ਨਵ-ਆਜ਼ਾਦ ਦੇਸ਼ਾਂ ਵਿਚ ਚਿੰਤਾ ਪੈਦਾ ਹੋਣੀ ਐਨ ਕੁਦਰਤੀ ਗੱਲ ਹੈ। ਜੇ ਅੱਜ ਅਮਰੀਕੀ ਸਾਮਰਾਜ ਤੇ ਚੀਨੀ ਮਾਓਵਾਦ ਵਿਚਕਾਰ ਅੰਤਰ ਗੰਢੇ ਦੀ ਛਿੱਲ ਵਰਗਾ ਮਹੀਨ ਰਹਿ ਗਿਆ ਹੈ ਤਾਂ ਇਸ ਵਿਚ ਕਸੂਰ ਮਾਓਵਾਦੀ ਚੌਧਰੀਆਂ ਦੀਆਂ ਉਨ੍ਹਾਂ ਨੀਤੀਆਂ ਦਾ ਹੈ ਜਿਹੜੀਆਂ ਕਾਰਨ ਉਹ ਇਸ ਨਵੀਂ ਰਸਾ-ਤਲ ਤਕ ਗਰਕੇ ਗਏ ਹਨ। ●

# ਕੂਕਿਆਂ ਸਬੰਧੀ ਪ੍ਰਸਪਰ ਵਿਰੋਧ

—ਸਵਰਨ ਸਿੰਘ ਸਨੇਹੀ

(ਕਿਸ਼ਤ ੩)

(ਲੜੀ ਜੋੜਨ ਲਈ ਫਰਵਰੀ ਅੰਕ ਵੇਖੋ)

ਬਿਸ਼ਨ ਸਿੰਘ ਨੇ ਕਾਵਨ ਦੀ ਦਾੜ੍ਹੀ ਕਿਉਂ ਫੜੀ? ਕਾਵਨ ਦੀ ਮੇਮ ਨੂੰ ੧੨ ਸਾਲਾ ਬਿਸ਼ਨ ਸਿਘ ਤੇ ਤਰਸ ਆ ਗਿਆ। ਉਹਨੇ ਕਾਵਨ ਨੂੰ ਕਿਹਾ ਕਿ ਇਸ ਮਸੂਮ ਬਚੇ ਦਾ ਬਗਾਵਤ ਨਾਲ ਕੀ ਸਬੰਧ ਹੋ ਸਕਦਾ ਹੈ, ਇਹ ਛਡਿਆ ਜਾਣਾ ਚਾਹੀਦਾ ਹੈ। ਕਾਵਨ ਨੇ ਸ਼ਰਤ ਇਹ ਲਾਈ ਕਿ ਜੇ ਇਹ ਕਹਿ ਦੇਵੇ ਕਿ ਉਹ ਗੁਰੂ ਰਾਮ ਸਿੰਘ ਦਾ ਸਿਖ ਨਹੀਂ ਤਾਂ ਉਸਨੂੰ ਛਡਿਆ ਜਾ ਸਕਦਾ ਹੈ। ਮੇਮ ਨੇ ਸੋਚਿਆ ਕਿ ਇਹ ਕਿਹੜੀ ਵੱਡੀ ਗੱਲ ਹੈ—ਬਚੇ ਨੂੰ ਅਜਿਹੀ ਗੱਲ ਮੰਨਵਾਉਣੀ ਕੀ ਔਖੀ ਹੈ। ਉਹਨੇ ਬਿਸ਼ਨ ਸਿੰਘ ਨੂੰ ਕੋਲ ਸਦ ਕੇ ਸਾਰੀ ਗੱਲ ਕੀਤੀ ਤਾਂ ਬਿਸ਼ਨ ਸਿੰਘ ਨੇ ਕਾਵਨ ਨੂੰ ਕਿਹਾ ਕਿ ਉਹ ਇਸ ਦੀ ਗੱਲ ਕੰਨ ਵਿਚ ਸੁਣੇ। ਕਾਵਨ ਨੇ ਸੋਚਿਆ ਕਿ ਹੁਣ ਇਕ ਕੂਕਾ, ਪੰਥ ਵਿਚੋਂ ਭੁਰਨ ਲੱਗਾ ਹੈ। ਉਹਨੇ ਜਿਉਂ ਹੀ ਬਿਸ਼ਨ ਸਿੰਘ ਦੇ ਕੋਲ ਕੰਨ ਕੀਤਾ, ਬਿਸ਼ਨ ਸਿੰਘ ਨੇ ਉਸਦੀ ਦਾੜ੍ਹੀ ਅਜਿਹੀ ਘੁਟ ਕੇ ਫੜੀ ਕਿ ਕਾਵਨ ਲਿਖਦਾ ਹੈ, "ਉਹਨੇ ਮੇਰਾ ਗਲਾ ਘੁਟਣ ਦਾ ਜਤਨ ਕੀਤਾ, ਉਹ ਬੜਾ ਤਾਕਤਵਰ ਆਦਮੀ ਸੀ, ਮੈਨੂੰ ਆਪਣਾ ਆਪ ਉਸ ਤੋਂ ਛੁਡਾਉਣ ਲਈ ਚੰਗੀ ਮੁਸ਼ਕਲ ਦਾ ਸਾਹਮਣਾ ਕਰਨਾ ਪਿਆ।" ਅਖੀਂ ਦੇਖਣ ਵਾਲੀਆਂ ਮਾਈਆਂ ਤੇ ਬਿਸ਼ਨ ਸਿੰਘ ਦੇ ਵਾਰਸ ਕਹਿੰਦੇ ਹਨ ਉਹ ੧੨ ਸਾਲ ਦਾ ਸੀ ਤੇ ਕਾਵਨ ਉਸਨੂੰ ਤਾਕਤਵਰ ਆਦਮੀ ਦਸ ਰਿਹਾ ਹੈ। ਇਹ ਫਰਕ ਇਸ ਲਈ ਪਾਇਆ ਜਾਪਦਾ ਹੈ ਕਿ ਅਫਸਰ ਇਹ ਕਹਿਕੇ ਸ਼ਰਮਿੰਦਾ ਨਾ ਕਰਨ ਕਿ ਇਕ ਬਚੇ ਕੋਲੋਂ ਕਾਵਨ ਜਾਨ ਗੁਆ ਬੈਠਣ ਲੱਗਾ ਸੀ।

ਬਿਸ਼ਨ ਸਿੰਘ ਦੇ ਹਮਲੇ ਬਾਰੇ ਵੀ ਇਕ ਰਾਇ ਨਹੀਂ। ਕਾਵਨ ੧੭ ਜਨਵਰੀ ਦੀ ਚਿਠੀ ਵਿਚ ਕਹਿੰਦਾ ਹੈ ਕਿ 'ਉਹ ਫਿਰ (ਕਾਵਨ ਦੀ ਦਾੜ੍ਹੀ ਛਡਕੇ) ਮੇਰੇ ਨਾਲ ਖੜੇ ਦੇਸੀ ਅਫਸਰਾਂ ਨੂੰ ਜਾ ਪਿਆ ਜਿਨ੍ਹਾਂ ਨੇ ਆਪਣੀਆਂ ਤਲਵਾਰਾਂ ਖਿਚ ਕੇ ਕਤਲ ਕਰ ਦਿਤਾ" ਇਹ ਠੀਕ ਹੈ ਕਿ ਕਤਲ ਤਾਂ ਦੋਸ਼ੀ ਅਫਸਰਾਂ ਜਾਂ ਨੌਕਰਾਂ ਨੇ ਕੀ ਕੀਤਾ ਪਰ ਕਾਵਨ ਦੀ ਦਾੜ੍ਹੀ ਛੁਡਾਉਣ ਲਈ ਕੀਤਾ ਸੀ। ਕਾਵਨ ਨੇ ਆਪਣਾ ਰੋਅਬ ਵਧਾਉਣ ਲਈ ਹੀ ਦੇਸੀਆਂ ਤੇ ਉਸ ਕੋਲੋਂ ਹਮਲਾ ਕਰਵਾ ਦਿਤਾ ਹੈ। ਜੱਦ ਕਾਵਨ ਦੀ ਦਾੜ੍ਹੀ ਪੁਟ ਰਿਹਾ ਸੀ ਉਦੋਂ ਇਹ ਅਫਸਰ ਖੜੇ ਤਮਾਸ਼ਾ ਦੇਖਦੇ ਰਹੇ? ਸੋ ਕਾਵਨ ਅਨੁਸਾਰ ਤਾਂ ਇਹ ਦੇਸੀ ਅਫਸਰਾਂ ਨੂੰ ਵੀ ਪਿਆ ਪਰ ੧੯ ਜਨਵਰੀ ਦੀ ਫੋਰਸਿਥ ਵਲੋਂ ਪੰਜਾਬ ਸਰਕਾਰ ਦੇ ਸਕਤਰ ਨੂੰ ਭੇਜੀ ਗਈ ਤਾਰ ਵਿਚ ਤੇ ਪਰਕਿਨਜ਼ ਦੀ ਬੈਮਫੀਲਡ ਨੂੰ ੬ ਫਰਵਰੀ ਨੂੰ ਲਿਖੀ ਚਿਠੀ ਵਿਚ ਵੀ ਸਿਰਫ਼ ਕਾਵਨ ਦਾ ਹੀ ਨਾਂ ਲਿਖਿਆ ਹੋਇਆ ਹੈ ਹੋਰ ਕਿਸੇ ਦੇਸੀ ਅਫਸਰ ਨੂੰ ਪੈਣ ਦਾ ਜ਼ਿਕਰ ਕਿਸੇ ਨੇ ਨਹੀਂ ਕੀਤਾ।

ਹੁਣ ਸੁਣੋਂ ਸਮਕਾਲੀ ਲੇਖਕ, ਭਾਈ ਸੰਤੋਖ ਸਿੰਘ ਹੋਰਾਂ ਦਾ ਇਸੇ ਰੋਲੇ, ਅਰਥਾਤ ਤੋਪਾਂ ਨਾਲ ਬੰਨ੍ਹਣ ਦੀ ਘਟਨਾ ਬਾਰੇ ਜ਼ਿਕਰ। ਉਹ ਕਹਿੰਦੇ ਹਨ, "ਭਾਈ ਹੀਰਾ ਸਿੰਘ ਤੇ ਲਹਿਣਾ ਸਿੰਘ ਦੋਵੇਂ ਇਸ਼ਨਾਨ ਕਰਕੇ ਤੋਪ ਦੇ ਮੂਹਰੇ ਹੋਏ। ਬਿਲੇ ਨੇ ਨੀਚ ਕੋ ਕਿਹਾ, ਕਿ ਇਨੋਕੋਂ ਰੱਸੇ ਪਾਇਕੇ ਅਗੇ ਖੜੇ ਕਰੋ। ਸਿੰਘਾਂ ਨੇ ਚੂਹੜੇ ਨੂੰ ਕਿਹਾ ਕਿ ਪਰੇ ਹੋਇ ਜਾ, ਅਸੀਂ ਆਪੇ ਈ ਜਾਇ ਖੜੋਵਾਂਗੇ। ਅਗੇ ਜਾਇ ਖੜੇ ਹੋਏ ਹਲਾ ਕਰਕੇ। ਬਿਲੇ ਨੇ ਕਿਹਾ ਪੀਠ ਕਰੋ। ਸਿੰਘਾਂ ਬੋਲਾ ਕੀਤਾ ਪੀਠ ਨਹੀਂ ਕਰੇਂਗੇ, ਸਨਮੁਖ ਹੋਇ ਕੇ ਚੜੇਂਗੇ। ਸਾਹਮਣੇ ਛਾਤੀਆਂ ਡਾਹਕੇ ਖੜੇ ਹੋਏ ਹੌਸਲਿਆਂ ਵਾਲੇ ਸਿੰਘ।"

ਫੋਰਸਿਥ ਆਪਣੀ ੨੨ ਜਨਵਰੀ ਦੀ ਚਿਠੀ ਵਿਚ ਇਹ ਮੰਨਦਾ ਹੈ ਕਿ ਦੇਸੀ ਰਿਆਸਤਾਂ ਵਿਚ ਬਰਤਾਨਵੀ ਤੌਰ ਤਰੀਕੇ ਅਸਲ ਵਿਚ ਲਿਆਉਣੇ ਅਯੋਗ ਸਨ ਪਰ ਜਿਨ੍ਹਾਂ ੧੬ ਤੇ ਰਸਮੀ ਤੌਰ ਤੇ ਮੁਕਦਮੇ ਚਲਾਏ ਗਏ ਸਨ ਉਨ੍ਹਾਂ ਦੇ ਮੁਕਦਮੇ ਕਾਵਨ ਸੁਣਦਾ ਹੈ। ਮੁਕਦਮਿਆਂ ਦੀਆਂ

ਮਿਸਲਾਂ ਤੇ ਦਸਖਤ ਕਿਸੇ ਤਹਿਸੀਲਦਾਰ ਜਾਂ ਨਾਜ਼ਮ ਦੇ ਨਹੀਂ ਸਗੋਂ ਕਾਵਨ ਦੇ ਹਨ। ਫੋਰਸਿਥ ਦਾ ਪਹਿਲਾ ਵਿਚਾਰ ਸੀ, ਜੋ ੧੭ ਜਨਵਰੀ ਦੀ ਚਿਠੀ ਵਿਚ ਕਾਵਨ ਨੂੰ ਲਿਖਿਆ ਗਿਆ ਸੀ, ਕਿ ਮਲੇਰ ਕੋਟਲੇ ਵਿਚ ਹੋਈਆਂ ਘਟਨਾਵਾਂ ਸਬੰਧੀ ਫੜੇ ਗਏ ਕੈਦੀਆਂ ਨਾਲ ਨਜਿਠਣ, ਉਨ੍ਹਾਂ ਤੇ ਮੁਕ-ਦਮੇ ਚਲਾਉਣ ਤੇ ਸਜ਼ਾਵਾਂ ਦੇਣ ਦਾ ਮਲੇਰ ਕੋਟਲੇ ਵਾਲਿਆਂ ਨੂੰ ਪੂਰਾ ਅਧਿਕਾਰ ਪ੍ਰਾਪਤ ਹੈ ਪਰ ਸਜ਼ਾਵਾਂ ਦੇਣ ਵਾਲਾ ਕਾਵਨ ਹੈ ਤੇ ਪੱਕੀ ਕਰਨ ਵਾਲਾ ਫੋਰਸਿਥ। ਮਾਵਾਂ ਧੀਆਂ ਮੇਲਣਾਂ ਤੇ ਪਿਉ ਪੁਤ ਜਨੇਤੀ।

ਇਹ ਸਪਸ਼ਟ ਹੈ ਕਿ ਪਹਿਲੇ ਦਿਨ ੪੯ ਤੇ ਦੂਜੇ ਦਿਨ ੧੬ ਵੀ ਤੋਪ ਨਾਲ ਹੀ ਉਡਾਏ ਗਏ ਸਨ। ਪਰ ਜਿਥੇ ੪੯ ਦਾ ਜ਼ਿਕਰ ਹੈ ਉਥੇ ਫੋਰਸਿਥ ਤੋਪਾਂ ਦਾ ਸ਼ਬਦ ਵਰਤਦਾ ਹੈ। ਜਿਥੇ ੧੬ ਬਾਰੇ ਲਿਖਦਾ ਹੈ ਉਥੇ ਇਸ ਸ਼ਬਦ ਦੀ ਵਰਤੋਂ ਨਹੀਂ ਕਰਦਾ। ਉਸਨੇ ਆਪਣੀ ਇਹ ਅਤੀ ਜ਼ਰੂਰੀ ਗੱਲ ਕਾਫੀ ਚਿਰ ਤਕ, ਤੇ ਉਦੋਂ ਤਕ ਲੁਕਾ ਕੇ ਰਖੀ ਹੈ ਕਿ ਜਦੋਂ ਤਕ ਉਸ ਤੋਂ ਵਿਸ਼ੇਸ਼ ਤੌਰ ਤੇ ਪੁਛਿਆ ਨਹੀਂ ਗਿਆ। ਪੰਜਾਬ ਸਰਕਾਰ ਨੂੰ ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕਤਰ ਨੇ ੧੦ ਜੂਨ ੧੮੭੨ ਨੂੰ ਇਹ ਹਿਦਾਇਤ ਕੀਤੀ ਕਿ ਉਹ ਫੋਰਸਿਥ ਤੋਂ ਪੁਛੇ ਕਿ ਉਸਨੇ ਇਹ ਗੱਲ ਹੁਣ ਤੱਕ ਕਿਉਂ ਲੁਕਾ ਕੇ ਰੱਖੀ ਹੈ? ਪਰ ਪੰਜਾਬ ਸਰਕਾਰ ਨੇ ਇਸ ਤੋਂ ਪਹਿਲਾਂ ਹੀ ੧੪ ਫਰਵਰੀ ਨੂੰ ਫੋਰਸਿਥ ਤੇ ਇਹ ਸੁਆਲ ਕੀਤਾ ਸੀ ਜਿਸ ਦੇ ਉਤਰ ਵਿਚ ੧੫ ਫਰਵਰੀ ਨੂੰ ਫੋਰਸਿਥ ਨੇ ਤਾਰ ਰਾਹੀ ਸੂਚਨਾ ਦਿੰਦਿਆਂ ਮੰਨਿਆਂ ਸੀ ਕਿ ਇਹ ੧੬ ਵੀ ਤੋਪਾਂ ਨਾਲ ਹੀ ਉਡਾਏ ਗਏ ਸਨ। ਇਸ ਤੋਂ ਪਹਿਲਾਂ ਪੰਜਾਬ ਸਰਕਾਰ ਅਨੁਸਾਰ ਉਸਨੇ ਫੋਰਸਿਥ ਤੋਂ ਕੋਈ ਅਜਿਹੀ ਲਿਖਤ ਪ੍ਰਾਪਤ ਨਹੀਂ ਸੀ ਕੀਤੀ ਜਿਸ ਵਿਚ ਇਨ੍ਹਾਂ ੧੬ ਸਿੰਘਾਂ ਬਾਰੇ ਮੌਤ ਦਾ ਇਹ ਢੰਗ ਪ੍ਰਗਟ ਕੀਤਾ ਹੋਵੇ। ਸਿਵਲ ਪੁਲਸ ਰਿਪੋਰਟ ਤੋਂ ਹੀ ਪਤਾ ਲੱਗਣ ਤੇ ਗਵਰਨਰ ਨੇ ਇਹ ਗੱਲ ਫੋਰਸਿਥ ਤੋਂ ਪੁਛੀ ਸੀ।

ਪਹਿਲਾਂ ਦਸਿਆ ਜਾ ਚੁਕਾ ਹੈ ਕਿ ਫੋਰਸਿਥ ਨੂੰ ਲੈਫਟੀਨੈਂਟ ਗਵਰਨਰ ਵਲੋਂ ਸਿਰਫ ਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕਰਨ, ਤੇ ਸਾਰੇ ਸੂਬਿਆਂ ਨੂੰ ਜਲਾਵਤਨ ਕਰਨ ਦੇ ਅਧਿਕਾਰ ਹੀ ਮਿਲੇ ਸਨ। ਲੈਫਟੀਨੈਂਟ ਗਵਰਨਰ, ੭ ਫਰਵਰੀ ਨੂੰ ਹਿੰਦ ਸਰਕਾਰ ਵਲ ਲਿਖੀ ਚਿਠੀ ਅਨੁਸਾਰ, ਇਹ ਨਹੀਂ ਸੀ ਚਾਹੁੰਦਾ ਕਿ ਗੁਰੂ ਰਾਮ ਸਿੰਘ ਤੇ ਮੁਖੀ ਸੂਬਿਆਂ ਦੇ ਵਾਰੰਟ ੧੮੧੮ ਦੀ ਧਾਰਾ ੩ ਦੇ ਅਧੀਨ ਜਾਰੀ ਹੋਣ। ਉਸ ਦਾ ਵਿਚਾਰ ਸੀ ਕਿ ਜੇ ਸਾਧਾਰਨ ਕਚਹਿਰੀ ਵਿਚ ਪੇਸ਼ ਕਰਨ ਲਈ ਹੀ ਕਾਫੀ ਸਬੂਤ ਪ੍ਰਾਪਤ ਨਹੀਂ ਹਨ ਤਾਂ ਇਨ੍ਹਾਂ ਵਾਸਤੇ ਅਸਾਧਾਰਨ ਤਰੀਕੇ ਅਪਣਾਉਣ ਦੀ ਗੱਲ ਵਾਜਬ ਨਹੀਂ ਬਣਦੀ ਤੇ ਨਾ ਹੀ ਸਥਿਤੀ ਇਨੀ ਮਜ਼ਬੂਤ ਹੈ।" ਪਰ ਬਿਨਾਂ ਅਧਿਕਾਰ ਤੋਂ ਹੀ, ਤੇ ਜਦ ਕਿ ਗਵਰਨਰ ਦੀ ਅਜਿਹੀ ਕੋਈ ਇਛਾ ਕਿਤੇ ਜ਼ਾਹਰ ਨਹੀਂ ਹੋਈ ਮਿਲਦੀ, ਫੋਰਸਿਥ ਨੇ ਗੁਰੂ ਰਾਮ ਸਿੰਘ ਤੇ ੧੦ ਮੁਖੀ ਸੂਬਿਆਂ ਨੂੰ ੧੯ ਜਨਵਰੀ ਨੂੰ ਤੜਕੇ ਜਲਾਵਤਨ ਕਰ ਦਿਤਾ। ਗਵਰਨਰ ੨੬ ਜਨਵਰੀ ਨੂੰ ਇਹ ਵੀ ਕਹਿੰਦਾ ਹੈ ਕਿ ਫੋਰਸਿਥ ਆਪਣੇ ਅਧਿਕਾਰ ਖੇਤਰ ਦੇ ਵਿਚ ਹੀ ਰਿਹਾ।

ਗੁਰੂ ਰਾਮ ਸਿੰਘ ਦੀ ਜਲਾਵਤਨੀ ਬਾਰੇ ਬਿਆਨ ਵੀ ਵਖੋ ਵਖ ਹਨ। ਕਰਨਲ ਬੇਲੀ ਕਹਿੰਦਾ ਹੈ ਕਿ ਡਿਪਟੀ ਇਨਸਪੈਕਟਰ ਸ਼ਾਹ ਵਲੀ ਸ਼ਾਹ ਨੇ ਉਹਨੂੰ ਦਸਿਆ ਸੀ ਕਿ ਭੈਣੀ ਸਾਹਿਬ ਤੋਂ ੧੭ ਜਨਵਰੀ ਸ਼ਾਮ ਨੂੰ, ਗੁਰੂ ਰਾਮ ਸਿੰਘ, ਸਾਹਿਬ ਸਿੰਘ ਤੇ ਚਾਰ ਸੂਬੇ, ਡਿਪਟੀ ਇਨਸਪੈਕਟਰ ਗੁਲਾਬ ਸਿੰਘ ਦੀ ਨਿਗਰਾਨੀ ਵਿਚ ਲੁਧਿਆਣੇ ਵਾਸਤੇ ਤੁਰੇ ਹੋਏ ਸਨ। ਉਹ ਲੁਧਿਆਨੇ ੧੮ ਜਨਵਰੀ ਤੜਕੇ ਇਕ ਵਜੇ ਪੁਜੇ। ਚਾਰ ਵਜੇ ਤਕ ਫੋਰਸਿਥ ਨੇ ਉਨ੍ਹਾਂ ਨੂੰ ਕੁਛ ਸੁਆਲ ਪੁਛੇ ਤੇ ੪ ਵਜੇ ਵਿਸ਼ੇਸ਼ ਗੱਡੀ ਰਾਹੀਂ ਇਲਾਹਾਬਾਦ ਨੂੰ ਤੋਰ ਦਿਤੇ। ਕੈਪਟਨ ਮੈਨਜ਼ੀ ਕਹਿੰਦਾ ਹੈ ਕਿ ਉਹ ਜਲਾਵਤਨੀ ਦੇ ਹੱਕ ਵਿਚ ਹੀ ਨਹੀਂ ਸੀ।

ਲੁਧਿਆਣੇ ਤੋਂ ਮਲੇਰ ਕੋਟਲੇ ਕਾਵਨ ਨੂੰ ਲਿਖੀ ੧੬ ਜਨਵਰੀ ਦੀ ਅਰਧ ਸਰਕਾਰੀ ਚਿਠੀ ਵਿਚ ਫੋਰਸਿਥ ਕਹਿੰਦਾ ਹੈ ਕਿ ਉਹ 'ਗੁਰੂ ਰਾਮ ਸਿੰਘ ਦੀ ਉਡੀਕ ਕਰ ਰਿਹਾ ਹੈ। ਉਨ੍ਹਾਂ ਨੂੰ ਵਿਦਿਆ ਕਰਕੇ ਉਹ ਕੋਟਲੇ ਨੂੰ ਤੁਰ ਪਇਆ। ਪੰਜਾਬ ਸਰਕਾਰ ਨੂੰ ੧੯ ਜਨਵਰੀ ਨੂੰ ਲਿਖੀ ਚਿਠੀ ਵਿਚ ਉਹ ਕਹਿੰਦਾ ਹੈ ਕਿ ਗੁਰੂ ਰਾਮ ਸਿੰਘ ਨੂੰ "ਜਲਾਵਤਨ ਕਰਨ ਪਿਛੋਂ ਉਹ ਕਰਨਲ ਗੱਫ ਤੇ ਕੁਛ ਰਸਾਲੇ ਨਾਲ ਲੈਕੇ ਮਲੇਰ ਕੋਟਲੇ ਲਈ ਚਲਿਆ। ਪਰ ਆਪਣੀ ਸਵੈ ਜੀਵਨੀ ਵਿਚ ਉਹ ਕੋਟਲੇ ਜਾਕੇ, ਬਾਗੀਆਂ ਨੂੰ 'ਮੌਤ ਦੇ ਘਾਟ ਉਤਾਰ' ਕੇ ਲਿਖਦਾ ਹੈ "ਮੇਰਾ ਅਗਲਾ ਕੰਮ ਸੀ (ਗੁਰੂ) ਰਾਮ ਸਿੰਘ ਦੀ ਗ੍ਰਿਫਤਾਰੀ।" ਮੈਂ ਉਨ੍ਹਾਂ ਨੂੰ ਰਾਤੀਂ ਆਪਣੇ ਦਫਤਰ

ਲੁਧਿਆਣੇ ਸਦਿਆ। ਇਕ ਵਿਸ਼ੇਸ਼ ਗੱਡੀ ਤਿਆਰ ਕਰਵਾਈ ਹੋਈ ਸੀ ਤੇ ਇਕ ਗਾਰਦ ਵੀ ਬਾਹਰ ਛੁਪਾਈ ਹੋਈ ਸੀ। ਆਉਂਦਿਆਂ ਹੀ ਉਨ੍ਹਾਂ ਨੂੰ ਗਾਰਦ ਦੇ ਹਵਾਲੇ ਕਰ ਕੇ ਗੱਡੀ ਵਿਚ ਬਿਠਾ ਦਿਤਾ।" ਜਿਸ ਦਾ ਭਾਵ ਹੈ ਉਨ੍ਹਾਂ ਤੋਂ ਕੋਈ ਪੁਛ ਗਿਛ ਵੀ ਨਹੀਂ ਕੀਤੀ ਗਈ। ਇਥੇ ਇਹ ਕੋਟਲੇ ਤੋਂ ਮਗਰੋਂ ਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਦਾ ਹੈ ਲੁਧਿਆਣੇ ਆ ਕੇ, ਜਦ ਕਿ ਸਰਕਾਰੀ ਲਿਖਤਾਂ ਤੇ ਇਸ ਦੀਆਂ ਆਪਣੀਆਂ ਹੀ ਲਿਖਿਆਂ ਹੋਈਆਂ ਚਿਠੀਆਂ ਅਨੁਸਾਰ ਇਹ ੧੮ ਨੂੰ ਮਲੇਰ ਕੋਟਲੇ ਗਿਆ, ੧੯ ਨੂੰ ਮਲੌਦ ਤੇ ਫ਼ਿਰ ਅੰਬਾਲੇ। ਉਧਰੋਂ ਮੁੜ ਕੇ ਲੁਧਿਆਣੇ ਆਇਆ ਹੀ ਨਹੀਂ ਤਾਂ ਗੁਰੂ ਰਾਮ ਸਿੰਘ ਨੂੰ ਜਲਾਵਤਨ ਕਿਸ ਤਰ੍ਹਾਂ ਕੀਤਾ ?

ਹੁਣ ਜ਼ਰਾ ਤੋਪਾਂ ਦੀ ਗੱਲ ਵੀ ਸੁਣਨੀ ਚਾਹੀਦੀ ਹੈ। ਫੋਰਸਿਥ ੧੯ ਜਨਵਰੀ ਦੀ ਚਿਠੀ ਵਿਚ ਪੰਜਾਬ ਸਰਕਾਰ ਦੇ ਸਕੱਤਰ ਨੂੰ ਕਹਿੰਦਾ ਹੈ ਕਿ ਫਾਂਸੀਆਂ ਦਾ ਪਰਬੰਧ ਨਾ ਹੋਣ ਕਾਰਨ ਤੋਪਾਂ ਦੀ ਵਰਤੋਂ ਕੀਤੀ ਗਈ ਪਰ ਕਾਵਨ ਕਹਿੰਦਾ ਹੈ ਲੋਕਾਂ ਤੇ ਕੂਕਿਆਂ ਵਿਚ ਦਹਿਸ਼ਤ ਪਾਉਣ ਲਈ ਇਹ ਢੰਗ ਵਰਤਿਆ ਗਿਆ। ਫਿਰ ਇਹੋ ਫੋਰਸਿਥ ਕਹਿੰਦਾ ਹੈ ਕਿ ਦਹਿਸ਼ਤ ਵਾਲਾ ਕੰਮ ਤੋਪਾਂ ਤੋਂ ਬਿਨਾ ਵੀ ਹੋ ਸਕਦਾ ਸੀ। ਇਕ ਆਖਰੀ ਗੱਲ, ਜਿਸ ਤੇ ਦੋਵੇਂ ਜਣੇ ਸਹਿਮਤ ਹਨ, ਹੈ ਇਹ ਕਿ ਕੂਕਿਆਂ ਤੋਂ ਅਜੇ ਫਿਰ ਹਮਲੇ ਦਾ ਖਤਰਾ ਸੀ ਕਿਉਂਕਿ ਕੂਕਿਆਂ ਦੇ ਜਥੇ ਕੋਟਲੇ ਦੇ ਨੇੜੇ ਤੇੜੇ ਫਿਰ ਰਹੇ ਸਨ। ਅਸਲ ਵਿਚ ਮਲੇਰ ਕੋਟਲੇ ਕੂਕੇ ਉਹੀ ਆਏ ਜੋ ਭੈਣੀ ਸਾਹਿਬ ਤੋਂ ਚਲੇ ਸਨ। ਕੂਕਿਆਂ ਦੇ ਕੋਟਲੇ ਦੇ ਇਲਾਕੇ ਵਿਚ ਫਿਰਨ ਦੀਆਂ ਖਬਰਾਂ ਇਸ ਤਰ੍ਹਾਂ ਬਣਾਈਆਂ ਗਈਆਂ ਹਨ ਕਿ ਇਨ੍ਹਾਂ ਦੋਨਾ ਦੀਆਂ ਗਲਾਂ ਸਚੀਆਂ ਸਿਧ ਹੋ ਸਕਣ। ਖਵਾਜੇ ਦੇ ਗਵਾਹ ਡੱਡੂ ਵਾਂਗ ਇਨ੍ਹਾਂ ਦੇ ਗਵਾਹ ਸਰਕਾਰੀ ਝੋਲੀ ਚੁਕ ਜਾਂ ਨੌਕਰ ਹਨ। ਕਿਤੇ ਲੰਬੜਦਾਰਾਂ ਦੇ ਨਾਵਾਂ ਦਾ ਜ਼ਿਕਰ ਹੈ ਤੇ ਕਿਤੇ ਫੋਰਸਿਥ ਦੇ ਆਪਣੇ ਕਲਰਕ ਦਾ। ਇਕ ਮੈਕਨਬ ਨੇ ਵੀ ਅਜਿਹਾ ਗਵਾਹ ਮਲੌਦ ਤੋਂ ਲੱਭਾ ਪੂਰਨ ਨਾਥ ਜਿਸ ਦਾ ਜ਼ਿਕਰ ਉਸਨੇ ੧ ਫਰਵਰੀ ਨੂੰ ਪੰਜਾਬ ਸਰਕਾਰ ਦੇ ਸਕੱਤਰ ਦੇ ਨਾਂ ਲਿਖੀ ਚਿਠੀ ਵਿਚ ਕੀਤਾ ਸੀ। ਇਹ ਪੂਰਨ ਨਾਥ ਵੀ ਇੰਨਾਂ ਹੀ ਕਹਿੰਦਾ ਹੈ ਕਿ ਹਮਲੇ ਪਿਛੋਂ ਕੂਕੇ ਕੋਟਲੇ ਵਲ ਨੂੰ ਜਾ ਰਹੇ ਸਨ ਪਰ ਇਹ ਨਹੀਂ ਪਤਾ ਕਿ ਸਨ ਕਿੰਨੇ ? ਇਲਾਕੇ ਦੇ ਲੰਬੜ ਸਿਰਫ ੧੦-੧੫ ਕੂਕਿਆਂ ਦਾ ਜ਼ਿਕਰ ਕਰਦੇ ਹਨ। ਕਾਵਨ ਆਪ ਹੀ ੧੯ ਜਨਵਰੀ ਨੂੰ ਲਿਖਦਾ ਹੈ ਕਿ ਕੂਕਿਆਂ ਨੇ ਕੋਟਲੇ ਵਲ ਆਉਣ ਦੀਆਂ ਸੂਹਾਂ ਮਿਲੀਆਂ ਪਰ ਜਦੋਂ ਉਹਨੇ ਇਕ ਰਸਾਲਾ ਇਲਾਕੇ ਵਿਚ ਕੂਕੇ ਲਭਣ ਲਈ ਭੇਜਿਆ ਤਾਂ ਉਹ ਖਾਲੀ ਮੁੜ ਆਇਆ ਸੀ। ਦੀਵਾਨੀ ਵਿਭਾਗ ਵਲੋਂ, ਇਨ੍ਹਾਂ ਘਟਨਾਵਾਂ ਦੇ ਸੰਖੇਪ ਵੇਰਵੇ ਵਿਚ ਦਰਜ ਹੈ 'ਕਿ ਕਿਸੇ ਵੀ ਕੂਕੇ ਦੇ, ਮਲੇਰ ਕੋਟਲੇ ਦੇ ਨੇੜੇ ਤੇੜੇ ਹੋਣ ਦੀ ਨਾ ਕੋਈ ਸਿਧੀ ਉਗਾਹੀ ਹੈ ਤੇ ਨਾ ਹੀ ੧੬ ਜਨਵਰੀ ਪਿਛੋਂ ਕੋਈ ਕੂਕਾ, ਇਥੋਂ ਤਕ ਕਿ ਭਗੌੜਾ ਵੀ, ਦੇਖਿਆ ਗਿਆ ਸੀ।'

ਕੂਕਿਆਂ ਵਲੋਂ ਅੰਗਰੇਜ਼ਾਂ ਵਿਰੁਧ ਕੀਤੀ ਗਈ ਇਹ ਬਗਾਵਤ 'ਫਰੈਂਡ ਆਫ ਇੰਡੀਆ' ਅਨੁਸਾਰ ਪੈਰ ਹਿਲਾਊ ਸੀ। ਪਰ ਕਾਵਨ ਆਪਣੀ ਕੀਤੀ ਗੱਲ ਨੂੰ ਸਹੀ ਰੱਖਣ ਲਈ ਕਿ ਕੂਕੇ ਕੁਛ ਕਰ ਸਕਣ ਲਈ ਸਮਰਥ ਨਹੀਂ ਸਨ—ਇਸ ਨੂੰ ਇਕ ਮਾਮੂਲੀ ਬਗਾਵਤ ਸਮਝਦਾ ਸੀ। ਪਰ ਜਦੋਂ ਕੁਛ ਦਿਨਾਂ ਪਿਛੋਂ ਉਸ ਵਿਰੁਧ ਚਰਚਾ ਸ਼ੁਰੂ ਹੋ ਗਈ ਤੇ ਉਸ ਨੂੰ ਪੁਛਿਆ ਜਾਣ ਲਗਾ ਕਿ ਜੇ ਬਗਾਵਤ ਮਾਮੂਲੀ ਸੀ ਤੇ ਦਬਾਈ ਵੀ ਜਾ ਚੁਕੀ ਸੀ ਤਾਂ ਉਸਨੇ ਤੋਪਾਂ ਕਿਉਂ ਵਰਤੀਆ ? ਕਾਵਨ ਦੀ ਖਾਨੇ ਵਿਚ ਪਈ। ਉਹਨੇ ੧੭ ਫਰਵਰੀ ਨੂੰ ਫੋਰਸਿਥ ਨੂੰ ਇਕ ਚਿਠੀ ਲਿਖ ਕੇ ਬਿਆਨ ਬਦਲਣ ਦੀ ਆਗਿਆ ਮੰਗੀ। ਨਵੇਂ ਬਿਆਨਾਂ ਵਿਚ ਉਹ ਕਹਿੰਦਾ ਹੈ ਬਗਾਵਤ ਵੀ ਤਾਕਤਵਰ ਸੀ ਤੇ ਅਜੇ ਖਤਰਾ ਵੀ ਕਾਇਮ ਸੀ। ਨਾਲੇ ਜਿਨ੍ਹਾਂ ਕੂਕਿਆਂ ਬਾਰੇ ਪਹਿਲਾਂ ਕਿਹਾ ਸੀ ਕਿ ਉਹ ਨਿਰ ਉਤਸ਼ਾਹਤ ਹੋ ਚੁਕੇ ਸਨ, "ਮੈਨੂੰ ਲਿਖਣਾ ਚਾਹੀਦਾ ਸੀ ਕਿ ਉਹ ਨਿਰਉਤਸ਼ਾਹਤ ਸਿਰਫ ਇਸ ਕਰਕੇ ਸਨ ਕਿ ਉਨ੍ਹਾਂ ਨੂੰ ਸੋਚੀ ਹੋਈ ਮਦਦ ਪਿਛੋਂ ਨਹੀਂ ਸੀ ਪੁਜ ਸਕੀ।" ਲੈਫਟੀਨੈਂਟ ਗਵਰਨਰ ਵੀ ਵਾਇਸਰਾਇ ਨੂੰ ੧੬ ਜਨਵਰੀ ਦੀ ਤਾਰ ਵਿਚ ਇਸ ਨੂੰ ਅਸਾਧ ਸਾਜ਼ਸ਼ ਕਹਿੰਦਾ ਹੈ। ਕਰਨਲ ਹਚਿੰਨਸਨ ਮੀਤ ਸਕੱਤਰ ਪੰਜਾਬ ਸਰਕਾਰ, ਹਿੰਦ ਦੇ ਸਕਤਰ ਨੂੰ ੧੫ ਮਾਰਚ ਨੂੰ ਲਿਖਦਾ ਹੋਇਆ ਇਹ ਮੰਨਦਾ ਹੈ ਕਿ "ਕੂਕਿਆਂ ਦਾ ਮੰਤਵ ਬਰਤਾਨੀ ਰਾਜ ਦਾ ਤਖਤਾ ਉਲਟਾ ਕੇ ਸਿਖ ਰਾਜ ਕਾਇਮ ਕਰਨ ਦਾ ਸੀ।"

ਪਰ ਕੀ ਸਚ ਮੁਚ ਹੀ ਇਹ ਬਗਾਵਤ ਦੀ ਅੱਗ ਬੁਝ ਚੁਕੀ ਸੀ ? ਨਹੀਂ। ਪਹਿਲਾਂ ਬਹਾਦਰੀ ਦਾ ਨਾਮਣਾ ਖਟਣ

ਦੇ ਲਾਲਚ ਵਿਚ ਕਾਵਨ ਇਹ ਗੱਲ ਕਹਿ ਬੈਠਾ ਸੀ । ਉਹਨੇ ੧੭ ਫ਼ਰਵਰੀ ਨੂੰ ਫੋਰਸਿਥ ਨੂੰ ਲਿਖਿਆ ਸੀ ਕਿ ਬਗ਼ਾਵਤ ਦਬਾਈ ਜਾ ਚੁਕੀ ਹੈ ਤੇ ਇਹ ਸਫਲਤਾ ਪਟਿਆਲਾ, ਨਾਭਾ ਤੇ ਜੀਂਦ ਦੀ ਮਦਦ ਨਾਲ ਪ੍ਰਾਪਤ ਹੋਈ ਹੈ। ਫੋਰਸਿਥ ਆਪਣੀ ੨੨ ਜਨਵਰੀ ਦੀ ਚਿਠੀ ਵਿਚ ਪੰਜਾਬ ਸਰਕਾਰ ਦੇ ਸਕੱਤਰ ਨੂੰ ਵੀ ਲਿਖਦਾ ਹੈ ਕਿ ਬਗਾਵਤ ਜੰਮਣ ਤੇ ਦਬਾ ਦਿਤੀ ਗਈ ਸੀ ਪਰ ਦੂਜੇ ਪਾਸੇ ਜਦੋਂ ਕਾਵਨ ਨੂੰ ਪਹਿਲੀ ਮਾਰੀ ਹੋਈ ਸ਼ੇਖੀ ਮਹਿੰਗੀ ਪੈਣ ਦੀ ਸੰਭਾਵਨਾ ਪੈਦਾ ਹੋਈ ਤਾਂ ਸੱਚ ਮੂੰਹੋਂ ਨਿਕਲਣੋਂ ਨਾ ਰਹਿ ਸਕਿਆ। ਉਹਨੇ ੩੧ ਜਨਵਰੀ ਨੂੰ ਫੋਰਸਿਥ ਨੂੰ ਲਿਖਿਆ 'ਸੱਪ ਅਜੇ ਮਰਿਆ ਨਹੀਂ—ਜ਼ਖਮੀ ਹੀ ਹੋਇਆ ਹੈ। ਭਾਵੇਂ ਦੂਜੀ ਬਗਾਵਤ ਹੋਣ ਤੋਂ ਪਹਿਲਾਂ ਮਹੀਨੇ ਜਾਂ ਕੁਛ ਸਾਲ ਲਗ ਜਾਣ।" ਭਾਵ—ਹੁਣ ਸੰਭਾਵਨਾ ਇਕ ਹੋਰ ਬਗਾਵਤ ਦੀ ਵੀ ਪੈਦਾ ਹੋ ਗਈ ਹੈ।

ਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਦਸ ਸੂਬਿਆਂ ਨੂੰ ਜਲਾ-ਵਤਨ ਕਰ ਕੇ ਅਲਾਹਾਬਾਦ ਭੇਜਿਆ ਗਿਆ। ਕੁਛ ਅਫਸਰਾਂ ਦਾ ਖਿਆਲ ਸੀ ਕਿ ਇਨ੍ਹਾਂ ਵਿਰੁਧ ਬਗਾਵਤ ਦਾ ਮੁਕਦਮਾ ਚਲਾਇਆ ਜਾਵੇ ਤੇ ਬਾਕੀ ਦੇ ਇਸ ਦੇ ਵਿਰੁਧ ਸਨ। ਹਿੰਦ ਸਰਕਾਰ ਦੇ ਸਕੱਤਰ ਨੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਆਪਣੀ ੧੩ ਮਾਰਚ ਦੀ ਚਿਠੀ ਵਿਚ ਲਿਖਿਆ ਸੀ ਕਿ ਗੁਰੂ ਰਾਮ ਸਿੰਘ ਨੂੰ ਕੈਦ ਰਖਣ ਲਈ ਕਾਫੀ ਕਾਗਜ਼ ਸਰਕਾਰ ਕੋਲ ਹਨ। ਪਰ ਪੰਜਾਬ ਸਰਕਾਰ ਦੀ ਰਾਇ ਵਿਚ ਗੁਰੂ ਰਾਮ ਸਿੰਘ ਵਿਰੁਧ ਵਿਸ਼ੇਸ਼ ਕਰਕੇ ਮੁਕਦਮਾ ਚਲਾਉਣ ਲਈ ਕੋਈ ਉਗਾਹੀ ਨਹੀਂ। ਜੇ ਇਸ ਤਰ੍ਹਾਂ ਦੀ ਸਥਿਤੀ ਨਾ ਹੁੰਦੀ ਤਾਂ ਅੰਮ੍ਰਿਤਸਰ ਤੇ ਰਾਇਕੋਟ ਦੀਆਂ ਘਟਨਾਵਾਂ ਵਿਚ ਹੀ ਸਰਕਾਰ ਨੇ ਘੱਟ ਨਹੀਂ ਸੀ ਕਰਨੀ। ਇਸ ਗੱਲ ਦਾ ਪ੍ਰਗਟਾਵਾ ਪੰਜਾਬ ਸਰਕਾਰ ਦੇ ਸਕਤਰ ਨੇ ਹਿੰਦ ਸਰਕਾਰ ਦੇ ਸਕੱਤਰ ਨੂੰ ਲਿਖੀ ੭ ਫਰਵਰੀ ਦੀ ਚਿਠੀ ਵਿਚ ਕਰਦਿਆਂ ਕਿਹਾ ਸੀ, "ਇਨ੍ਹਾਂ ਮੁਕਦਮਿਆਂ ਦੀਆਂ ਉਗਾਹੀਆਂ ਲੈਂਫਟੀਨੈਂਟ ਗਵਰਨਰ ਨੇ ਬੜੇ ਗਹੁ ਨਾਲ ਵਿਚਾਰੀਆਂ ਹਨ ਤੇ ਇਨ੍ਹਾਂ ਵਿਚ ਉਨ੍ਹਾਂ ਦਾ ਗਾਂਢਾ ਸਾਂਢਾ ਹੋਣ ਦੇ ਨ ਤੇ ਉਹ (ਗੁਰੂ) ਰਾਮ ਸਿੰਘ ਵਿਰੁਧ ਮੁਕਦਮਾ ਚਲਾਉਣਾ ਯੋਗ ਨਹੀਂ ਸਮਝਦੇ ਭਾਵੇਂ ਇਹ ਸਪਸ਼ਟ ਹੈ ਕਿ (ਗੁਰੂ) ਰਾਮ ਸਿੰਘ ਦੇ ਸਿਖਾਂ ਨੇ ਗਊ ਬਧ ਰੋਕਣ ਲਈ ਆਪਣੇ ਧਾਰਮਕ ਆਗੂ ਦੀ ਜਾਣਕਾਰੀ ਤੇ ਪ੍ਰਵਾਨਗੀ ਤੋਂ ਬਿਨਾਂ ਇਹ ਅਪਰਾਧ ਨਹੀਂ ਕੀਤੇ ਹਣਗੇ।" ਮਲੌਦ ਦੇ ਮੁਕੱਦਮੇ ਵਿਚ ਵੀ ਗੁਰੂ ਰਾਮ ਸਿੰਘ ਨੂੰ ਸ਼ਾਮਲ ਕਰਨ ਲਈ ਇਹ ਅਫਸਰ ਬੜੇ ਉਤਸਕ ਸਨ ਪਰ ਪੇਸ਼ ਨਹੀਂ ਗਈ। ਇਸ ਤੋਂ ਕੁਛ ਸਮਾਂ ਪਹਿਲਾਂ ਵੀ ਗੁਰ ਰਾਮ ਸਿੰਘ ਤੇ ਮੁਕਦਮਾ ਚਲਾਉਣ ਬਾਰੇ ਵਿਚਾਰ ਕੀਤੀ ਗਈ ਸੀ ਪਰ ਅਜਿਹਾ ਕੋਈ ਗਵਾਹ ਤਿਆਰ ਨਹੀਂ ਸੀ ਜੋ ਗੁਰੂ ਰਾਮ ਸਿੰਘ ਜੀ ਵਿਰੁਧ ਕਚਹਿਰੀ ਵਿਚ ਜਾ ਕੇ ਦੋਸ਼ ਸਾਬਤ ਕਰ ਸਕੇ।

ਮਲੇਰ ਕੋਟਲੇ ਦਾ ਸਾਕਾ ਹੋਣ ਪਿਛੋਂ ਲੈਫਟੀਨੈਂਟ ਗਵਰਨਰ ਨੇ ਪੰਜਾਬ ਦੇ ਮੁਖ ਇਲਾਕਿਆਂ ਦਾ ਦੌਰਾ ਕੀਤਾ। ਕੁਛ ਸ਼ਾਵਾਂ ਤੇ ਚਾਪਲੂਸਾਂ ਨੇ ਕਾਵਨ ਤੇ ਫੋਰਸਿਥ ਵਲੋਂ ਅਪਣਾਏ ਗਏ ਢੰਗਾਂ ਦੀ ਪ੍ਰਸੰਸਾ ਕੀਤੀ ਤੇ ਸਰਕਾਰ ਨੂੰ ਵਿਸ਼-ਵਾਸ ਦੁਆਇਆ ਕਿ ਉਹ ਕੂਕਿਆਂ ਦੇ ਸਖਤ ਵਿਰੁਧ ਹੋਣ ਕਾਰਨ ਸਰਕਾਰ ਦੇ ਪੂਰੇ ਵਫਾਦਾਰ ਹਨ। ਇਸ ਦਾ ਜ਼ਿਕਰ ਪੰਜਾਬ ਸਰਕਾਰ ਵਲੋਂ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਕਲਕਤੇ ਭੇਜੀ ਗਈ ੨੨ ਮਾਰਚ ਦੀ ਤਾਰ ਵਿਚ ਕੀਤਾ ਗਿਆ ਸੀ। ਇਸ ਤੋਂ ਪਿਛੋਂ ੨੯ ਫਰਵਰੀ ਨੂੰ ਗਵਰਨਰ ਨੇ ਆਪਣੀ ਕਾਰਵਾਈ ਵਿਚ ਵੀ ਲਿਖਿਆ ਸੀ ਕਿ ਕੂਕਿਆਂ ਨੂੰ ਤੋਪਾਂ ਨਾਲ ਉਡਾਏ ਜਾਣ, ਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਸੂਬਿਆਂ ਨੂੰ ਜਲਾਵਤਨ ਕਰ ਦੇਣ ਨਾਲ ਸਭ ਲੋਕ ਸੁਖ ਦਾ ਸਾਹ ਲੈਣ ਲਗੇ ਹਨ। ਪਰ ਦੂਜੇ ਪਾਸੇ ਸਰਕਾਰ ਦਾ ਇਹ ਵਿਚਾਰ ਵੀ ਪੱਕਾ ਪ੍ਰਗਟ ਹੁੰਦਾ ਹੈ ਕਿ ਆਮ ਲੋਕਾਂ ਦੀਆਂ ਭਾਵਨਾਵਾਂ ਕੂਕਿਆਂ ਦੇ ਨਾਲ ਹੀ ਸਨ। ਪੰਜਾਬ ਸਰਕਾਰ ਦਾ ਸਕੱਤਰ ਲੇਪਲ ਗਰਿਫਨ ਆਪਣੀ ੨੨ ਜਨਵਰੀ ਦੀ ਚਿਠੀ ਵਿਚ ਹਿੰਦ ਸਰਕਾਰ ਦੇ ਸਕਤਰ ਬੇਲੀ ਨੂੰ ਲਿਖਦਾ ਹੈ, "ਇਸ ਪੰਥ ਦੇ ਇਸ ਰੂਪ ਤੋਂ, ਜਿਹੜਾ ਹੁਣ ਇਹਨੇ ਧਾਰਨ ਕਰ ਲਿਆ ਹੈ, ਖਤਰਾ ਇਸ ਗੱਲ ਦਾ ਹੈ ਕਿ ਮੰਨੇ ਹੋਏ ਕੂਕਿਆਂ ਦੇ ਘੇਰੇ ਤੋਂ ਬਾਹਰ, ਦੇਸੀ ਕੌਮਾਂ ਵਿਚ ਵੀ ਇਸ ਦਾ ਪ੍ਰਭਾਵ ਵਡੇ ਪੈਮਾਨੇ ਤੇ ਹੈ। ਗਊ ਹੱਤਿਆ ਦੇ ਵਿਰੋਧੀ ਪ੍ਰਚਾਰ ਨੇ, ਭਾਵੇਂ ਰਾਇਕੋਟ ਤੇ ਅੰਮ੍ਰਿਤਸਰ ਵਿਚ ਕਿੰਨੇ ਵੀ ਅਸਰਦਾਇਕ ਢੰਗ ਅਪਨਾਏ ਗਏ ਸਨ, ਚੰਗੇ ਸਰਦੇ ਪੁਜਦੇ ਹਿੰਦੂਆਂ ਨੂੰ ਕਿਸੇ ਹੱਦ ਤਕ ਨਾਲ ਰਲਾਇਆ ਹੈ; ਜਦ ਕਿ ਸਿੱਖ ਰਾਜ ਦੇ ਪੁਨਰਸਥਾਪਤੀ ਦੀ ਭਵਿਖ ਬਾਣੀ ਨੇ ਉਨ੍ਹਾਂ ਸਭ ਸਿਖਾਂ ਦੀਆਂ ਹਮਦਰਦੀਆਂ ਇਨ੍ਹਾਂ ਨਾਲ ਜੋੜ ਦਿਤੀਆਂ ਹਨ ਜੋ ਅਜੇ ਆਪਣੀਆਂ ਰਵਾਇਤਾਂ ਨੂੰ ਨਹੀਂ ਭੁੱਲੇ, ਇਸ ਗੱਲ ਦੀ ਬੇਸ਼ਕ

ਸੜੇ ਕੱਲ ਅਜੇ ਕੋਈ ਉਗਾਹੀ ਨਹੀਂ ਕਿ ਆਮ ਸਿਖਾਂ ਤੇ ਕੂਕਿਆਂ ਵਿਚਕਾਰ ਸਾਂਝ ਪੈਦਾ ਹੋਈ ਹੋਵੇ ਪਰ ਇਸ ਗੱਲ ਦੀ ਉਗਾਹੀ ਮੌਜੂਦ ਹੈ ਕਿ ਦੋਨਾਂ ਪੰਥਾ ਵਿਚ ਵਿਰੋਧ ਪਹਿਲਾਂ ਨਾਲੋਂ ਬਹੁਤ ਘਟ ਗਿਆ ਹੈ।" ਫਿਰ ਕਾਵਨ ਵੀ ੧੭ ਫਰਵਰੀ ਦੀ ਚਿਠੀ ਵਿਚ ਫੋਰਸਿਥ ਨੂੰ ਅਜਿਹੀ ਗੱਲ ਹੀ ਕਹਿੰਦਾ ਹੋਇਆ ਲਿਖਦਾ ਹੈ, "ਗਊ ਘਾਤਕਾਂ ਲਈ ਮੌਤ" ਦੇ ਨਾਅਰੇ ਨੇ ਸਾਰੀਆਂ ਸ਼ਰੇਣੀਆਂ ਦੇ ਹਿੰਦੂਆਂ ਦੀਆਂ ਹਮਦਰਦੀਆਂ ਉਨ੍ਹਾਂ (ਕੂਕਿਆਂ) ਦੇ ਪੱਖ ਵਿਚ ਕਰ ਦਿਤਿਆਂ ਤੇ ਰਾਏਕੋਟ ਦੇ ਬੁਚੜ ਬਧ ਤੋਂ ਪਿਛੋਂ ਕੌਮ ਦੀਆਂ ਸਾਰੀਆਂ ਸ਼ਰੇਣੀਆਂ ਵਿਚ ਡਰ ਤੇ ਸਹਿਮ ਪਿਆ ਹੋਇਆ ਸੀ।"

ਲੈਫਟੀਨੈਂਟ ਗਵਰਨਰ ਨੇ ਭਾਵੇਂ ਬਿਲਕੁਲ ਸਿਧੇ ਤੇ ਸਪਸ਼ਟ ਸ਼ਬਦਾਂ ਵਿਚ ਕਾਵਨ ਦੀ ਪ੍ਰਸੰਸਾ ਤੇ ਪ੍ਰੋੜ੍ਹਤਾ ਬਹੁਤ ਘਟ ਕੀਤੀ ਹੈ ਪਰ ਅਸਿਧੇ ਢੰਗ ਨਾਲ ਉਹ ਸਾਰ ਦਾ ਸਾਰਾ ਕਾਵਨ ਦੇ ਹੱਕ ਵਿਚ ਸੀ। ਇਸ ਲਈ ਸਰਕਾਰ ਦੀ ਸਿਫਾਰਸ਼ ਤੇ ਕਾਵਨ ਨੂੰ ੩੦੦ ਰੁਪਏ ਮਾਹਵਾਰ ਦੀ ਪੈਨਸ਼ਨ ਦਿਤੀ ਗਈ ਜਿਸ ਦੀ ਪਰਵਾਨਗੀ, ਇੰਡੀਆ ਆਫਸ ਲੰਡਨ ਤੋਂ ੧੮ ਜੁਲਾਈ ਦੀ ਚਿਠੀ ਵਿਚ, ਹਿੰਦ ਬਾਰੇ ਰਾਜ ਸਕੱਤਰ ਨੇ ਦੇ ਦਿਤੀ ਸੀ। ਪਰ ਭਾਰਤ ਵਿਚ ਅੰਗਰੇਜ਼ ਹਾਕਮ ਦੋ ਤਰ੍ਹਾਂ ਨਾਲ ਨੌਕਰੀ ਤੇ ਲਗਦੇ ਸਨ। ਇਕ ਉਹ ਸਨ ਜੋ ਹਿੰਦ ਵਿਚ ਨੌਕਰ ਹੋਣ ਵਾਲਿਆਂ ਲਈ ਲੰਡਨ ਜਾਂ ਹਿੰਦ ਵਿਚ ਹੀ ਕਾਇਮ ਕੀਤੇ ਸਕੂਲਾਂ, ਕਾਲਜਾਂ ਜਾਂ ਵਿਸ਼ੇਸ਼ ਸੰਸਥਾਵਾਂ ਵਿਚੋਂ ਪੜ੍ਹਕੇ, ਪਾਸ ਹੋਣ ਪਿਛੋਂ ਨੌਕਰ ਭਰਤੀ ਹੁੰਦੇ ਸਨ ਤੇ ਉਨ੍ਹਾਂ ਨੂੰ ਨੌਕਰੀ ਆਮ ਕਰਕੇ ਇੰਡੀਆ ਆਫਸ ਲੰਡਨ ਤੋਂ ਦਿਤੀ ਜਾਂਦੀ ਸੀ ਪਰ ਦੂਜੇ ਉਹ ਹੁੰਦੇ ਸਨ ਜੋ ਉਪਰੋਕਤ ਕਿਸਮ ਦੇ ਕਿਸੇ ਸਕੂਲ ਜਾਂ ਸੰਸਥਾ ਵਿਚ ਜਾਣ ਤੋਂ ਬਿਨਾਂ ਹਿੰਦ ਵਿਚ ਹੀ ਸਿਧੇ ਭਰਤੀ ਹੋ ਜਾਂਦੇ ਸਨ ਜਾਂ ਹਿੰਦ ਸਰਕਾਰ ਵਲੋਂ ਨੌਕਰ ਰਖ ਲਏ ਜਾਂਦੇ ਸਨ। ਕਾਵਨ ਵੀ ਇਸ ਮਗਰਲੀ ਸ਼ਰੇਣੀ ਦੇ ਨੌਕਰਾਂ ਵਿਚੋਂ ਸੀ ਕਿਉਂਕਿ ਉਸਨੇ ਉਪਰੋਕਤ ਕਿਸਮ ਦੀ ਕਿਸੇ ਸੰਸਥਾ ਵਿਚ ਕਦੇ ਪੈਰ ਨਹੀਂ ਸੀ ਪਾਇਆ। ਇਸ ਕਿਸਮ ਦੇ ਅਫਸਰਾਂ ਨੂੰ ਪੈਨਸ਼ਨ ਦੇਣ ਦਾ ਕਾਨੂੰਨ, ੧੮੭੨ ਦੀ ਫਰਵਰੀ ਵਿਚ ਗਵਰਨਰ ਜਨਰਲ ਨੇ, ਬੰਦ ਕਰਦਿਆਂ ਐਲਾਨ ਕੀਤਾ ਸੀ, "ਗਵਰਨਰ ਜਨਰਲ ਨੇ ਸਥਾਨਕ ਸਰਕਾਰਾਂ ਨੂੰ ਇਹ ਯਾਦ ਕਰਾਉਣਾ ਜ਼ਰੂਰੀ ਸਮਝਿਆ ਹੈ ਕਿ ਹਿੰਦ ਵਿਚ ਸਿਧੇ ਭਰਤੀ ਹੋਏ ਨੌਕਰਾਂ ਦੀ ਪੈਨਸ਼ਨ ਦੇ ਨਿਯਮਾਂ ਅਧੀਨ ਕਿਸ ਅਜਿਹੇ ਅਫਸਰ ਨੂੰ ਪੈਨਸ਼ਨ ਜਾਂ ਉਪਦਾਨ ਆਦਿ ਨਹੀਂ ਦਿਤਾ ਜਾ ਸਕਦਾ ਜ ਦੁਰਵਿਵਹਾਰ ਜਾਂ ਅਯੋਗਤਾ ਕਾਰਨ ਨੌਕਰੀ ਤੋਂ ਹਟਾਇਆ ਗਿਆ ਹੋਵੇ......" ਤੇ ਕਾਵਨ ਵੀ ਦੁਰਵਿਵਹਾਰ ਕਾਰਨ ਹੀ ਨੌਕਰੀ ਤੋਂ ਹਟਾਇਆ ਗਿਆ ਸੀ। ਇਹ ਉਪਰੋਕਤ ਐਲਾਨ ਫਰਵਰੀ ਵਿਚ ਛਪਦਾ ਹੈ ਪਰ ਕਾਵਨ ਦੀ ਪੈਨਸ਼ਨ ਵਾਸਤੇ ਇਹੋ ਗਵਰਨਰ ਜਨਰਲ ਮਈ ਵਿਚ ਸਿਫਾਰਸ਼ ਕਰਦਾ ਹੈ।

ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ੨੭ ਜੁਲਾਈ ੧੮੭੨ ਦੀ ਚਿਠੀ ਵਿਚ ਅੰਮ੍ਰਿਤਸਰ ਦੇ ਕਮਿਸ਼ਨਰ ਤੇ ਸੁਪਰਟੈਂਡਟ ਨੂੰ ਕਹਿੰਦਾ ਹੈ ਕਿ "ਰਾਜਾ ਸਾਹਿਬ ਦਿਆਲ ਨੇ ਮੈਨੂੰ ਅਜ ਸਵੇਰੇ ਹੀ ਦਸਿਆ ਹੈ ਕਿ ਕੂਕੇ ਹੁਣ ਸੁਸਤ ਪੈ ਗਏ ਹਨ। ਤੇ ਮੇਰੀ ਸਰਕਾਰੀ ਤੇ ਗੈਰ ਸਰਕਾਰੀ ਜਾਣਕਾਰੀ ਵੀ ਇਹੋ ਹੀ ਹੈ।" ਪਰ ਪੁਲਸ ਕਪਤਾਨ ਜਲੰਧਰ ਅਨੁਸਾਰ ਕੂਕਿਆਂ ਦੀਆਂ ਹਰਕਤਾਂ ਅਨੰਦ ਕਾਰਜਾਂ ਦੇ ਬਹਾਨੇ ਜਿਉਂ ਦੀਆਂ ਤਿਉਂ ਚਾਲੂ ਹਨ। ਫਿਰ ਪੰਜਾਬ ਸਰਕਾਰ ਦਾ ਸਕੱਤਰ ਸਰ ਲੈਪਿਲ ਗਰਿਫਨ ਆਪਣੀ ੫ ਅਗਸਤ ਦੀ ਚਿਠੀ ਵਿਚ ਹਿੰਦ ਸਰਕਾਰ ਦੇ ਕਾਇਮ ਮਕਾਮ ਸਕੱਤਰ ਡੈਂਪੀਅਰ ਨੂੰ ਕਹਿੰਦਾ ਹੈ "ਕੁਛ ਸਮਾਂ ਪਹਿਲਾਂ ਇਹ ਇਤਲਾਹ ਦਿਤੀ ਗਈ ਸੀ ਕਿ ਗੁਰਦਾਸ ਪੁਰ ਦੇ ਜ਼ਿਲ੍ਹੇ ਵਿਚ ਸੋ ਕੂਕੇ ਦਾ ਇਕੱਠ ਹੋਇਆ ਹੈ।" ਇਸ ਖਬਰ ਨੂੰ ਤਾਂ ਗਰਿਫਨ ਨੇ ਗਲਤ ਆਖ ਦਿਤਾ ਪਰ ਫਿਰ ਇਹੋ ਸਕੱਤਰ ੨੮ ਅਗਸਤ ਦੀ ਚਿਠੀ ਵਿਚ ਇਨਸਪੈਕਟਰ ਜਨਰਲ ਪੁਲਸ ਨੂੰ ਦਸਦਾ ਹੈ ਕਿ ਮਹਾਰਾਜਾ ਪਟਿਆਲਾ ਵਲੋਂ ਮਿਲੀ ਇਤਲਾਹ ਅਨੁਸਾਰ ਚੱਕ ਲਾਂਗੀ ਖੁਰਦ ਵਿਚ ੨੫ ਕੂਕਿਆਂ ਦਾ ਇਕੱਠ ਹੋਇਆ ਜਿਸ ਵਿਚ ਫਿਰੋਜ਼ਪੁਰ, ਸਰਸਾ ਤੇ ਲੁਧਿਆਣੇ ਵਰਗੇ ਦੂਰ-ਨੇੜੇ ਦੇ ਇਲਾਕੇ ਵਿਚੋਂ ਆ ਕੇ ਸਿੰਘਾਂ ਨੇ ਭਾਗ ਲਿਆ। ਮਿੰਟਗੁਮਰੀ ਜਿਲੇ ਵਿਚ ਵੀ ਇਕਤਰਤਾਵਾਂ ਦੀ ਖਬਰ ਇਸੇ ਚਿਠੀ ਵਿਚ ਦਿੰਦਾ ਹੈ। ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੇ ਤਾਂ ੨੫ ਜਾਂ ਇਸ ਤੋਂ ਵਧ ਸਿਖਾਂ ਦੀਆਂ ਇਕਤਰਤਾਵਾਂ ਦਾ ਆਮ ਹੋਣ ਦਸਿਆ ਹੈ।

ਕੂਕਿਆਂ ਵਲੋਂ ਦੁਬਾਰਾ ਬਗਾਵਤ ਹੋਣ ਦੀਆਂ ਇਤਲਾਹਾਂ ਮਾਰਚ ਅਪਰੈਲ ਵਿਚ ਵੀ ਆਉਂਦੀਆਂ ਰਹੀਆਂ ਸਨ। ਪੰਜਾਬ ਸਰਕਾਰ ਦੇ ਸਕੱਤਰ ਨੇ ਹਿੰਦ ਸਰਕਾਰ ਦੇ ਬਦੇਸ਼ ਵਿਭਾਗ ਨੂੰ ੨ ਅਪਰੈਲ ਨੂੰ ਦਸਿਆ ਸੀ ਕਿ ਸੂਹੀਏ, ਪੁਲਸ ਇਤਲਾਹਾਂ ਤੇ ਅਫਸਰਾਂ ਦੀਆਂ ਇਤਲਾਹਾਂ ਤੋਂ, ਜੋ ਲਾਹੌਰ, ਅੰਮ੍ਰਿਤਸਰ, ਜਲੰਧਰ ਤੇ ਅੰਬਾਲੇ ਦੇ ਇਲਾਕੇ ਵਿਚ ਹਨ, ਪਤਾ ਲੱਗਦਾ ਹੈ ਕਿ ਕੂਕੇ ਸਰਕਾਰ ਵਿਰੁਧ ਬਗਾਵਤ ਦੀਆਂ ਤਿਆਰੀਆਂ ਕਰ ਰਹੇ ਹਨ। ਸਮੇਂ ਦਾ ਅਜੇ ਕੋਈ ਪਤਾ ਨਹੀਂ—ਕੋਈ ਹੋਲੀ ਤੇ ਕਹਿੰਦੇ ਹਨ ਤੇ ਕੋਈ ਵੈਸਾਖੀ ਤੇ। ਥਾਵਾਂ ਬਾਰੇ ਵੀ ਪੂਰੀ ਖਬਰ ਨਹੀਂ ਕਿ ਬਗਾਵਤ ਸ਼ੁਰੂ ਕਿਥੋਂ ਹੋਵੇਗੀ – ਕਦੇ ਸਿਆਲਕੋਟ ਤੇ ਗੁਜਰਾਂਵਾਲੇ ਦਾ ਨਾ ਸੁਣੀਦਾ ਹੈ ਤੇ ਕਦੇ ਅੰਬਾਲੇ ਦੇ ਹਲਕੇ ਦਾ।

ਇਨ੍ਹਾਂ ਪ੍ਰਸਪਰ ਵਿਰੋਧਤਾਵਾਂ ਕਾਰਨ ਕਈ ਵਾਰੀ ਲੈਫਟੀਨੈਂਟ ਗਵਰਨਰ ਨੂੰ ਵੀ ਇਨ੍ਹਾਂ ਲਿਖਤਾਂ ਤੇ ਸ਼ੱਕ ਪੈ ਜਾਂਦਾ ਸੀ ਤੇ ਉਹ ਸਮਝਦਾ ਸੀ ਕਿ ਸਾਰੀਆਂ ਇਤਲਾਹਾਂ ਠੀਕ ਨਹੀਂ ਹੁੰਦੀਆਂ। ਇਸੇ ਤਰ੍ਹਾਂ ਕੂਕਿਆਂ ਵਲੋਂ ਦੁਬਾਰਾ ਬਗਾਵਤ ਦੀਆਂ ਤਿਆਰੀਆਂ ਸਬੰਧੀ ਇਤਲਾਹਾਂ ਵਿਚ ਪੇਸ਼ ਕੀਤੇ ਗਏ ਅੰਕੜਿਆ ਨੂੰ ਵੀ ਉਹ ਸਹੀ ਨਹੀਂ ਮੰਨਦਾ। ਇਸ ਪ੍ਰਸਪਰ ਵਿਰੋਧਤਾ ਕਾਰਨ ਹੀ ਸ਼ਾਇਦ ਸਰਕਾਰ ਕੂਕਿਆਂ ਬਾਰੇ ਗਲਤ ਅੰਦਾਜ਼ੇ ਲਾਉਂਦੀ ਰਹੀ ਹੋਵੇ ਪਰ ਇਹ ਤਾਂ ਅਜੇ ਦੇਗਚੇ 'ਚੋਂ ਇਕ ਦਾਣੇ ਦੇ ਬਰਾਬਰ ਹੀ ਹਨ। ●

—ਸਮਾਪਤ



ਰਾਜਿੰਦਰ ਸਿੰਘ ਬੇਦੀ

# ਇੱਕ ਕੱਚੀ ਸੜਕ ਸਾਂਝੀ

—ਐਸ. ਕੇ. ਰਾਮਪਾਲ

ਲੇਖਕ ਸ੍ਰੀ ਰਾਮਪਾਲ, ਸਾਬਕਾ ਜੇਲ ਸੁਪਰਿਟੈਂਡੈਂਟ, ਉਰਦੂ ਦੇ ਮਸ਼ਹੂਰ ਅਫਸਾਨਾ ਨਿਗਾਰ ਅਤੇ 'ਦੋ ਆਖੇਂ ਬਾਰਾਂ ਹਾਥ' ਵਰਗੀਆਂ ਲਾਜਵਾਬ ਕਹਾਣੀਆਂ ਦੇ ਕਰਤਾ ਹਨ ।

ਮੇਰੇ ਪਿਛਲੇ ਪਿੰਡ ਪਸਰੂਰ, ਜਿਹੜਾ ਸਿਆਲਕੋਟ ਜ਼ਿਲ੍ਹੇ ਵਿਚ ਸੀ, ਮੇਰੇ ਸਕੂਲ ਦੇ ਨਾਲੋਂ ਹਟਵੀਂ ਇਕ ਉਭੜੀ-ਖੁਭੜੀਂ ਕੱਚੀ ਸੜਕ ਸਿਆਲਕੋਟ ਦੀ ਦੂਜੀ ਤਹਿਸੀਲ ਡੱਸਕੇ. ਨੂੰ ਜਾਂਦੀ ਸੀ. ਤੇ ਇਹਦੇ ਦਸਵੇਂ ਮੀਲ ਤੇ ਪਿੰਡ ਕੋਟਲਾ ਬਾਵਾ ਫਕੀਰ ਚੰਦ ਸੀ, ਜਿਥੋਂ ਦਾ ਬੇਦੀ, ਜਿਦ੍ਹੀ ਕੁੱਖ ਵਿਚੋਂ ਉਰਦੂ ਦਾ ਇਸ ਸਦੀ ਦਾ ਥੋੜੇ ਜਿਹੇ ਖੂਬਸੂਰਤ ਨਾਵਲਾਂ ਵਿਚੋਂ ਇਕ, "ਏਕ ਚਾਦਰ ਮੈਲੀ ਸੀ" ਜਨਮਿਆ । ਜਿਹਦੇ ਪਾਤਰ ਤਰਲੋਕਾ ਤੇ ਦੂਜੇ ਤਾਂਗੇ ਵਾਲੇ ਇਸੇ ਉਭੜ-ਖੁਭੜ ਕੱਚੀ ਸੜਕ ਤੇ ਟਾਂਗਾ ਚਲਾ ਕੇ ਆਪਣੇ ਹਾਸੇ ਤੇ ਹੰਝੂਆਂ ਨੂੰ ਦਿਲ ਵਿਚ ਸਮੇਟੀ ਪਸਰੂਰ ਤੇ ਡਸਕੇ ਤਕ ਟਾਂਗੇ ਦੇ ਆਉਣ ਜਾਣ ਕਰਦੇ ਸਨ । ਉਸ ਕੋਟਲੇ ਦੇ ਮੰਦਰ ਦੇ ਵਿਚੋਂ ਨਾਵਲ ਦੇ ਦੂਜੇ ਪਾਤਰ ਉਗੇ ਤੇ ਉਸ ਪਿੰਡ ਦੀ ਨਿੰਮੀ-ਨਿੰਮੀ, ਮਿੰਨੀ, ਮਿੱਠੀ, ਬਦਬੂਦਾਰ-ਖੁਸ਼ਬੂ ਵਿਚ ਰਚ ਮਿਚ ਗਏ ।

ਮੇਰਾ ਤੇ ਬੇਦੀ ਸਾਹਿਬ ਦਾ ਬਚਪਨ ਉਸੇ ਸਾਂਝੀ ਸੜਕ ਦੀ ਧੂੜ ਵਿਚ ਬੰਦਿਆਂ ਦੇ ਕਦਮਾਂ ਦੇ ਨਿਸ਼ਾਨ ਘੋੜਿਆਂ ਤੇ ਗਾਵਾਂ ਮੱਝਾ ਦੇ ਖੁਰਾਂ ਦੀ ਪੈੜ, ਟਾਂਗੇ ਦੀਆਂ ਲੀਹਾਂ, ਹਾਸੇ ਤੇ ਮੁਸਕਰਾਹਟਾਂ ਹੰਝੂ ਤੇ ਹਾੜਿਆਂ, ਸਾਰਿਆਂ ਨੂੰ ਬਚਪਨ ਵਿਚ ਲਭਦਿਆਂ ਤੇ ਜਵਾਨੀ ਤੇ ਬਾਕੀ ਜੀਵਨ ਵਿਚ ਕਲਮ ਦੀ ਨੋਕ ਰਾਹੀਂ ਕਾਗਜ਼ ਤੇ ਡੋਲ੍ਹਦਿਆ ਲੰਘਿਆ । ਉਹ ਸਾਡਾ ਅੰਗ ਸੰਗ ਸਨ ਤੇ ਅਸੀਂ ਉਨ੍ਹਾਂ ਦਾ ਹਿੱਸਾ । ਉਨ੍ਹਾਂ ਦੇ ਜੀਵਨ ਦੀਆਂ ਛੋਟੀਆਂ ਛੋਟੀਆਂ ਗੱਲਾਂ ਵੱਡੇ ਵੱਡ ਸ਼ਬਦਾਂ ਵਿਚ ਉਸ ਪਿੰਡ ਨੂੰ ਛੱਡ ਕੇ ਆਲੇ ਦੁਆਲੇ ਦੇ ਸਭ ਪਿੰਡਾਂ ਵਿਚ ਗੂੰਜਣ ਲੱਗ ਪਈਆਂ ਸਨ ਜਿਹੜੀ ਕਸਰ ਰਹਿ ਜਾਂਦੀ ਸੀ ਉਹ ਨੈਣ ਤੇ ਮਰਾਸੀ ਜਦੋਂ ਗੌਂਦਾ ਮਿਲਦਾ ਆਪਣੇ ਵਲੋਂ ਲਾ ਕੇ ਕੁਝ ਬੁਝਾ ਕੇ ਦਿਲ ਨੂੰ ਤੜਪਾ ਦੇਂਦੇ ਗਰਮ ਦੇਂਦੇ । ਅੱਜ ਕਲ੍ਹ ਦਾ ਵੇਲਾ ਥੋੜਾ ਸੀ ਕਿ ਮੈਂ ਸੰਨ ੧੯੫੩-੫੪ ਵਿਚ ਦਾਦਰ ਬੰਬਈ ਵਿਕ ਡਾਨ ਵਿਸਕੋ ਸਕੂਲ ਦੇ ਬਿਲਕੁਲ ਨੇੜੇ ਖਾਲਸਾ ਕਾਲਜ ਦੇ ਨਿਕਟ ਜਿਥੇ ਥੋਹੜੇ ਗਜ਼ਾਂ ਤੇ ਹਿੰਦੋਸਤਾਨ ਦਾ ਸਭ ਤੋਂ ਵੱਡਾ ਕਹਾਣੀਕਾਰ ਰਹਿੰਦਾ ਸੀ ਉਹਦਾ ਅਤਾ ਪਤਾ ਕਿਸੇ ਨੂੰ ਨਹੀਂ ਸੀ, ਲੋਕ ਨੂੰ ਕੁਝ ਨਹੀਂ ਪਤਾ ਲਗਦਾ ਆਪਣੇ ਸਿਵਾਏ । ਤੇ ਦੂਜੇ ਪਾਸੇ ਕੋਟਲਾ ਬਾਵਾ ਫਕੀਰ ਚੰਦ ਦੀ ਹਰ ਗੱਲ ਦਾ ਪਤਾ ਦਸ ਕੋਹ ਦੇ ਫਾਸਲੇ ਤੇ ਡਸਕੇ ਤੇ ਪਸਰੂਰ ਵਿਚ ਲਗ ਜਾਣਾ ਸੀ ਕਿਉਂਕਿ ਉਹ ਸੜਕ ਪੱਕੀ ਸੀ ਤੇ ਇਹ ਕੱਚੀ ।

ਅੱਜ ਤੋਂ ਪੰਝੀ ਸਾਲ ਪਹਿਲੋਂ ਜਦ ਦਾ ਇਹ ਵਾਕਿਆ ਮੈਂ ਬਿਆਨ ਕਰ ਰਿਹਾ ਹਾਂ, ਮੇਰ ਦਿਲ ਦੀ ਧਰਤੀ ਵਿ ਲਿਖਾਰੀ ਦਾ ਬੀਜ ਬੀਜਿਆਂ ਹੋਇਆਂ ਸੀ ਤੇ 'ਫਾਂਸੀ ਕ ਕੋਠੜੀ' ਦੀ ਇਕ ਨਿੱਕੀ ਜਿਹੀ ਕੰਰੂਬਲ ਫੁਟੀ ਸੀ । ਇ ਨਾਵਲ ਨੇ ਮੇਰੇ ਅਦਬੀ ਜੀਵਨ ਦੀਆਂ ਸੁਰੂਆਤ ਕੀਤੀ ਸਨ, ਪਰ ਬੇਦੀ ਦੇ ਬਾਗ ਵਿਚ ਉਸਦੀਆਂ ਰਚਨਾਵਾਂ ਏਡੇ ਖੂਬਸੂਰਤ ਫੁਲ ਖਿੜੇ ਹੋਏ ਸਨ ਜਿਨ੍ਹਾਂ ਦੀ ਮਹਿਕ ਨੇ ਵ ਵਰ੍ਹੇ ਪਹਿਲੋਂ ਹੀ ਮੈਨੂੰ ਮਸਤ ਕਰਨਾ ਸ਼ੁਰੂ ਕਰ ਦਿਤਾ ਸ ਪਰ ਨਿੱਕੇ ਬਚੇ ਨੂੰ ਬਜ਼ਾਰ 'ਚ ਵਿਕਦੀਆਂ ਮਠਿਆਈਆਂ ਖਡਾਉਣਿਆਂ ਨਾਲ ਏਨਾ ਪਿਆਰ ਨਹੀਂ ਹੁੰਦਾ ਜਿ ਆਪਣੇ ਵਡੇ ਦੀ ਕੁਛੜ 'ਚ ਬਹਿ ਕੇ ਨਿੱਘ ਲੈ ਕੇ ਹੁੰਦੀ ਹੈ । ਮੇਰਾ ਜੀਅ ਕਰਦਾ ਸੀ ਕਿ ਮੈਂ ਬੇਦੀ ਦੀ ਉਂ ਫੜ੍ਹ ਅਦਬ ਦੇ ਸ਼ਹਿਰ ਦੀ ਸੈਰ ਕਰਾਂ ਤੇ ਉਹ ਮੈਨੂੰ ਦਸੇ

ਕਿਸ਼ਨ ਚੰਦਰ ਮਹੱਲਾ ਹੈ। ਇਹ ਸਾਅਦਤ ਮੰਟੋ ਦੀ ਗਲੀ ਹੈ ਇਹ ਅਹਿਮਦ ਨਸੀਮ ਕਾਸਮੀ ਦਾ ਕੂਚਾ ਹੈ – ਇਹ ਸੜਕ ਸਾਹਿਰ ਲੁਧਿਆਣਵੀ ਦੇ ਘਰ ਵਲ ਜਾਂਦੀ ਹੈ ਇਹ ਫੈਜ਼ ਦੀ ਹਵੇਲੀ ਹੈ ਇਹ ਇਕਬਾਲ ਦਾ ਬੰਗਲਾ ਤੇ ਇਥੇ ਕਦੇ ਮੀਰ, ਗਾਲਿਬ, ਜ਼ੌਕ ਆ ਕੇ ਜੁਅਰਤ ਨਾਸਖ ਇਨਸ਼ਾਅ ਆਦਿ ਉਸਤਾਦ ਸ਼ਾਇਰਾਂ ਦੇ ਕਦਮਾਂ ਦੇ ਨਿਸ਼ਾਨ ਮੁਣਸ਼ੀ ਪ੍ਰੇਮ ਚੰਦ, ਰਤਨ, ਸਰਸ਼ਾਦ, ਮਿਰਜ਼ਾ ਰੁਸਵਾ, ਸੁਦਰਸ਼ਨ, ਗੁਰਬਖਸ ਸਿੰਘ ਦੇ ਬਾਗ ਬਗੀਚੇ ਤੇ ਸ਼ਹਿਰ ਦੇ ਸਿਰੇ ਤੇ ਬਾਬਾ ਫਰੀਦ, ਬੁਲ੍ਹੇ ਸ਼ਾਹ, ਸ਼ਾਹ ਹੁਸੈਨ, ਅਹਿਮਦਯਾਰ, ਹਾਸ਼ਮ ਅਤੇ ਦੂਜਿਆਂ ਦੀ ਬਾਗ ਫੁਲਵਾੜੀ ਖਿੜੀ ਹੋਈ ਸੀ। ਮੈਂ ਬੱਚਾ ਸਾਂ, ਮੈਨੂੰ ਅਵਾਰਾਗਰਦੀ ਦਾ ਸ਼ੌਕ ਸੀ ਤੇ ਬੇਦੀ ਇਹੋ ਜਿਹਾ ਸਈਅਾਂ ਸੀ ਜਿਨ੍ਹੇ ਹਰ ਕੋਨੇ ਵਿਚ ਝਾਤ ਮਾਰ ਕੇ ਉਥੋਂ ਕੁਝ ਨਾ ਕੁਝ ਹਾਸਲ ਕਰਕੇ ਆਪਣੇ ਜ਼ਿਹਨ ਦੇ ਝੋਲੇ ਵਿਚ ਇਕਠਾ ਕਰਕੇ ਖ਼ੁਦ ਆਪਣੀਆਂ ਰਚਨਾਵਾਂ "ਦਾਨਾ-ਓ-ਦਾਮ", 'ਗ੍ਰਹਿਣ', 'ਓਖਜਲੀ' ਤੇ ਦੂਜੇ ਅਨੇਕਾ ਪ੍ਰਕਾਰ ਦੇ ਨਵੇਂ ਨਵੇਂ ਫੁਲ ਰਸੀਲੇ ਮਿੱਠੇ ਅਤੇ ਸਹਤ ਦੇਣ ਵਾਲੇ ਪੈਦਾ ਕਰਕੇ ਲੋਕਾਂ ਦੇ ਜ਼ਿਹਨ ਵਿਚ ਅਮਿੱਟ ਭੁੱਖ ਨੂੰ ਮਿਟਾਉਣ ਦਾ ਯਤਨ ਕੀਤਾ ਸੀ। ਇਹ ਬਦੀ ਕੋਣ ਹੈ ? ਕੀ ਉਹ ਮੈਨੂੰ ਪਛਾਣ ਲਵੇਗਾ ਜਾਂ ਉਹ ਮੈਨੂੰ ਘਰ ਆਉਣ ਦੇਵੇਗਾ ਕੀ ਆਪਣੇ ਵਿਚਾਰਾਂ ਨਾਲ ਮੈਨੂੰ ਸੋਧ ਸਕੇਗਾ—ਡਰਦਾ ਡਰਦਾ —ਸਹਿਮਿਆ ਸਹਿਮਿਆ ਮੈਂ ਉਸ ਪੰਜਾਬ ਦੇ ਬੂਟੇ ਨੂੰ ਜਿਹੜੀ ਬੰਬਈ ਦੀ ਧਰਤੀ ਵਿਚ ਹੁਣ ਫੁਲਦਾ ਪਿਆ ਸੀ—ਦੀ ਛਾਂ ਥਲੇ ਬੈਠਣ ਲਈ ਉਤਸਕ ਸਾਂ ਜਿਸਦੀ ਮਹਿਕ ਕਈ ਵਰ੍ਹੇ ਪਹਿਲੋਂ ਜਦੋਂ ਮੈਂ ਹਾਲਾਂ ਕਾਲਜ ਦਾ ਵਿਦਿਆਰਥੀ ਹੀ ਸਾਂ—ਸੰਗਮ ਪਬਲਿਸ਼ਰਜ਼ ਨਿਸਬਤ ਰੋਡ ਲਾਹੌਰ ਦੀ ਫੁਲਵਾੜੀ ਚੋਂ ਸੁੰਘੀ ਸੀ ਪਰ ਉਥੋਂ ਦੇ ਮਾਲੀਆਂ ਨਾਲ ਮੇਰੇ ਪ੍ਰੀਚਿਯ ਨਹੀਂ ਸੀ ਅਤੇ ਏਸੇ ਖਿੱਚ ਨੇ ਮੈਨੂੰ ਬੰਬਈ ਵਿਚ ਬੇਦੀ ਨਾਲ ਮੁਲਾਕਾਤ ਦਾ ਘੁਟਿਆ ਘੁਟਿਆ ਹੌਸਲਾ ਬਖਸ਼ਿਆ ਸੀ।

ਬੇਦੀ ਦਾ ਬੰਬਈ ਦਾ ਘਰ ਇਕ ਇਹੋਂ – ਜਿਹੀ ਥਾਂ ਸੀ, ਜਿਵੇਂ ਕਿਸੇ ਫਕੀਰ ਦਾ ਮਜ਼ਾਰ ਜਿਸਦੇ ਆਸਤਾਨੇ ਤੇ ਇਲਾਹੀ ਫ਼ੈਜ਼ ਦੀ ਵਰਖਾ ਹੁੰਦੀ ਹੈ ਤੇ ਇਸ ਵਿਚੋਂ ਅਤਰ ਦੀ ਖੁਸ਼ਬੋ ਆਂਉਂਦੀ ਹੋਵੇ ਤੇ ਬੇਦੀ ਉਹਦਾ ਮਜੌਰ ਹੋਵੇ। ਜਦੋਂ ਮੈਂ ਉਹਨਾਂ ਦੇ ਡਰਾਇੰਗ ਰੂਮ ਵਿਚ ਦਾਖਲ ਹੋਇਆ ਤਾਂ



ਲੇਖਕ

ਇਕ ਸਾਦਾ ਜਿਹਾ ਕਮਰਾ ਜਿਦੇ, ਵਿਚ ਅੱਜ ਕੱਲ, ਦੇ ਵੇਲੇ ਦੀ ਫੂੰ ਫਾਂ ਨਹੀਂ ਸੀ ਤੇ ਇਕ ਦਰਮਿਆਨੇ ਕੱਦ ਦਾ ਆਮ ਜਿਹਾ ਵਿਅਕਤੀ ਜਿਵੇਂ ਅਸੀਂ ਪੰਜਾਬ ਦੇ ਕਿਸੇ ਪਿੰਡ ਵਿਚੋਂ ਲੰਘੀਏ ਤਾਂ ਕਈ ਕਰਤਾਰ ਸਿੰਘ ਮਹਿੰਦਰ ਸਿੰਘ ਲਭਦੇ ਹਨ ਪਰ ਇਹ ਰਾਜਿੰਦਰ ਸਿੰਘ ਸੀ ਜਿਹੜਾ ਉਨ੍ਹਾਂ ਜਿਹਾ ਹੋ ਕੇ ਵੀ ਉਨ੍ਹਾਂ ਜਿਹਾ ਨਹੀਂ ਸੀ। ਢਿਲੀ ਢਾਲੀ ਪਗੜੀ ਬਗੈਰ ਪਰੈਸ ਦੇ ਪਤਲੂਨ, ਰੋਜ਼ਾਨਾ ਵਰਤਣ ਵਾਲੀ ਕਮੀਜ਼ ਤੇ ਆਮ ਪੰਜਾਬੀ ਜੁੱਤੀ ਵਿਚ—ਇਕ ਆਮ ਜਿਹਾ ਜਿਸਮ ਸੀ, ਜਿਸ ਅੰਦਰ, ਕੱਲ ਦੀਆਂ ਲਿਖੀਆਂ ਹੋਈਆਂ ਕਹਾਣੀਆਂ ਅੱਜ ਦੇ ਲਿਖੇ ਹੋਏ ਅਫਸਾਨੇ ਤੇ ਆਉਣ ਵਾਲੇ ਕੱਲ, ਦੇ ਲਿਖੇ ਹੋਏ ਨਾਵਲਾਂ ਦਾ ਭੰਡਾਰ ਸੀ—ਉਹਨੇ ਆਪਣਾ ਨਰਮ ਤੇ ਗਰਮ ਹੱਥ ਵਧਾਇਆ ਤੇ ਨਸਲਾਂ ਦੇ ਫਰਕ ਨੂੰ ਪਿਆਰ ਦੇ ਰਬੜ ਨਾਲ ਢਾਹ ਕੇ ਇਕ ਅਜਿਹਾ ਪਿਆਰ ਦਾ ਦਾਇਰਾ ਖਿਚ ਦਿਤਾ ਜਿਸ ਵਿਚ ਅਸੀਂ ਦੋਨੋ ਕੈਦ ਹੋ ਕੇ ਰਹਿ ਗਏ। ਮੇਰੇ ਜੀਵਨ ਦੇ ਉਹ ਦੋ ਘੰਟੇ ਜਿਹੜੇ ਅੱਜ ਤੋਂ ਪੰਜੀ ਵਰ੍ਹੇ ਪਹਿਲੋਂ ਕਿਸਮਤ ਦੀ ਦੇਵੀ ਨੇ ਮੇਰੀ ਝੋਲੀ ਵਿਚ ਸੁਟ ਦਿਤੇ ਸਨ—ਉਨ੍ਹਾਂ ਨੂੰ ਅਜੇ ਵੀ ਮੈਂ ਕਲੇਜੇ ਨਾਲ ਲਾਈ ਫਿਰਦਾ ਹਾਂ। ਉਹ ਬੇਦੀ ਦੀ ਅਜ਼ਮਤ ਦਾ ਪਹਿਲਾ ਨਿਸ਼ਾਨ ਹੈ—ਅੱਜ ਮੈਨੂੰ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਜੀਵਨ ਦੀ ਉਭੜ-ਖੁਭੜ ਕਚੀ ਸੜਕ ਤੇ ਅਸੀਂ ਸਗੋ ਦੇ ਟਾਂਗੇ ਵਿਚ ਇੱਕਠੇ ਬਹਿ ਕੇ ਹੁਣ ਵੀ ਪਸਰੂਰ ਤੋਂ ਡਸਕੇ ਜਾ ਰਹੇ ਹਾਂ, ਜਿਹੜਾ ਸਾਡਾ ਪੁਰਾਣਾ ਜ਼ਿਲ੍ਹਾ ਸੀ, ਜਿਸ ਦੇ ਚੱਪੇ ਚੱਪੇ ਤੇ ਪਿਆਰ ਸੀ ਤੇ ਜਿਹਨੂੰ ਅਸੀਂ

ਆਪਣਾ ਨਾ ਕਹਿ ਕੇ ਵੀ ਆਪਣਾ ਸਮਝਦੇ ਸਾਂ। ਇਹ ਦਾਦਤ ਤੋਂ ਵਰਟ ਨਹੀਂ ਸੀ ਜਿਹੜਾ ਹੁਣ ਵੀ ਆਪਣਾ ਹੈ ਪਰ ਇਹ ਮੰਗਿਆ ਹੋਇਆ ਮਲੂਮ ਹੁੰਦਾ ਹੈ ਕਿਉਂਕਿ ਇਹ ਅਪਣਤ ਨਹੀਂ ਤਜਾਰਤ ਹੈ ਤੇ ਉਥੇ ਅਸੀਂ ਅਜਨਵੀ ਹੁੰਦੇ ਹੋਏ ਵੀ ਇਕ ਦੂਜੇ ਦੇ ਕਿੰਨੇ ਨਿਕਟ ਸਾਂ। ਮੇਰੇ ਹੱਥਾਂ ਵਿਚ ਕੁਝ ਲਿਖੀਆਂ ਹੋਈਆਂ ਕਹਾਣੀਆਂ ਸਨ, ਬੇਦੀ ਜੀ ਨੇ ਹੱਸ ਕੇ ਕਿਹਾ ਕਾਕਾ ਫਿਲਮ ਲਾਈਨ ਵਿਚ ਕਿਸਮਤ ਅਜਮਾਂਉਣ ਆਏ ਹੋ ?'' ਮੈਂ ਉਸ ਵੇਲੇ ਵੀ ਜੇਲ੍ਹ ਦਾ ਅਫਸਰ ਸਾਂ। ਬੰਬਈ ਵਿਚ ਪੜ੍ਹਨ ਗਿਆ ਸਾਂ ਫਿਲਮੀ ਕਹਾਣੀਕਾਰ ਬਨਣ ਲਈ ਨਹੀਂ। ਵਜਾਹ ਕਿ ਮੈਨੂੰ ਕਦੇ ਵੀ ਫਿਲਮੀ ਦੁਨੀਆਂ ਦੀ ਓਪਰੀ ਚਕਾ ਚੌਂਧ ਨੇ ਮੁਤਾਸਰ ਨਹੀਂ ਕੀਤਾ। ਮੈਂ ਤਾਂ ਸਿਰਫ ਉਨਾਂ ਤੋਂ ਇਹ ਪੁਛਣ ਆਇਆ ਸਾਂ ਕਿ ਕੀ ਤੁਸੀਂ ਮੈਨੂੰ ਗੁਰੂ ਦਛੱਣਾ ਦੇ ਸਕਦੇ ਹੋ—ਅਦਬ ਦੇ ਮਜ਼ਹਬ ਵਿਚ ਸ਼ੁਧ ਕਰਕੇ ਦਾਖਲ ਕਰ ਸਕਦੇ ਹੋ ਪਰ ਮੈਂ ਏਨਾ ਘਬਰਾ ਗਿਆ ਕਿ ਕੁਝ ਵੀ ਨਾ ਕਹਿ ਸਕਿਆ ਮੈਂ ਹੂੰ-ਹਾਂ ਕਰਦੇ ਕਾਗਜ਼ ਆਪਣੇ ਪੱਟਾਂ ਥਲੇ ਦਬਾ ਲਏ ਜਿਵੇਂ ਮੈਂ ਸਿਰਫ ਬੇਦੀ ਨੂੰ ਮਿਲਣ ਆਇਆ ਹਾਂ ਆਪਣੇ ਆਪ ਨੂੰ ਉਹਦੇ ਨਾਲ ਮਿਲਾਉਣ ਨਹੀਂ।

ਬੇਦੀ ਇਸ ਮੈਦਾਨ ਦਾ ਪੁਰਾਣਾ ਖਿਲਾੜੀ ਸੀ। ਉਹਨੇ ਭਾਂਪ ਲਿਆ—ਤੇ ਇਸ ਤੋਂ ਬਾਦ ਘੰਟਾ ਡੂਢ ਦੁਨੀਆਂ ਭਰ ਦੀਆਂ ਗੱਲਾ ਹੋਈਆਂ—ਲਹੌਰ ਦੀਆਂ ਸਿਆਲਕੋਟ ਦੀਆਂ, ਅਦਬ ਦੀਆਂ, ਅਦੀਬਾਂ ਦੀਆਂ ਨਹੀਂ ਹੋਈ ਤਾਂ ਫਿਲਮ ਦੀ ਗੱਲ। ਸਾਡੇ ਆਪਣੇ ਆਪਣੇ ਦੁਖੜੇ ਵੀ ਸਨ। ਜਿਹੜੇ ਅਸੀਂ ਸਾਂਝੇ ਕਰਦੇ ਰਹੇ। ਤੇ ਮੈਨੂੰ ਕੁਝ ਨਾ ਕਹਿ ਕੇ ਵੀ ਉਹਨਾਂ ਅਦੀਬ ਬਨਣ ਦੀ ਪ੍ਰੇਰਨਾ ਦਿਤੀ ਮੇਰੇ ਹੱਥ ਵਿਚ ਕੋਰੜਾ ਤਾਂ ਪਹਿਲੋਂ ਹੀ ਸੀ ਤੇ ਅਜੇ ਮੈਨੂੰ ਕਲਮ ਫੜਣ ਦਾ ਵੀ ਹੌਸਲਾ ਹੋ ਗਿਆ।

ਸਮਾਂ ਪਰ ਲਾ ਕੇ ਉਡ ਜਾਂਦਾ ਹੈ। ਮੈਂ ਇਸ ਤੋਂ ਬਾਦ ਬੇਦੀ ਸਾਹਿਬ ਨੂੰ ਕਦੇ ਜ਼ਾਤੀ ਤੌਰ ਤੇ ਨਹੀਂ ਮਿਲਿਆ ਪਰ ਜ਼ਿਹਨੀ ਤੇ ਰੂਹਾਨੀ ਤੌਰ ਤੇ ਹੁਣ ਵੀ ਬੇਦੀ ਸਾਹਿਬ ਮੇਰੇ ਅੰਗ ਸੰਗ ਹਨ। ਜਦ ਵੀ ਕਦੇ ਮੈਂ ਨਵੀਂ ਰਚਨਾ ਕਰਦਾ ਹਾਂ ਤਾਂ ਇੰਝ ਜਾਪਦਾ ਹੈ ਕਿ ਮੈਂ ਅਦਬ ਦੀ ਉਭੜੀ-ਖੁਭੜੀ ਕਚੀ ਸੜਕ ਉਤੇ ਬੇਦੀ ਦੀ ਉਂਗਲ ਫੜ ਕੇ ਤੁਰਦਾ ਫਿਰਦਾ ਹਾਂ—ਉਹ ਮੈਨੂੰ ਹਰ ਟੋਏ ਟਿਬੇ ਤੋਂ ਬਚਾ ਲੈਂਦੇ ਹਨ। ਕਦੇ ਕਦੇ ਜਦ ਮੈਂ ਦੁਨੀਆ ਦੀ ਅਣਗਹਿਲੀ ਅਤੇ ਅਦਬ ਦੀ ਬੇ-ਇਜ਼ਤੀ ਦੇ ਕਾਰਨ ਠਰ ਕੇ ਕੰਬਣ ਲਗਦਾ ਤੇ ਬੇਦੀ ਦਾ 'ਗਰਮ ਕੋਟ' ਮੈਨੂੰ ਨਿੱਘ ਜਿਹਾ ਦੇਂਦਾ ਉਸ ਤੋਂ ਕੁਝ ਚਿਰ ਬਾਦ ਕਿਸੇ ਨੇ ਮੇਰੇ ਮਨ ਤੇ ਦਸਤਕ ਦਿਤੀ ਤੇ ਮੈਂ ਕਿਸੇ ਸਿਨਮਾ ਹਾਲ 'ਦਸਤਕ' ਦੇਖਣ ਚਲਾ ਗਿਆ। ਪਾਤਰ ਹੋਰ ਸਨ ਪਰ ਮੈਨੂੰ ਇੰਝ ਜਾਪਦਾ ਸੀ ਜਿਵੇਂ ਮੈਂ ਸਿਨਮਾ ਹਾਲ ਵਿਚ ਨਹੀਂ ਬੇਦੀ ਦੇ ਘਰ ਬੈਠਾ ਹਾਂ ਤੇ ਉਹ ਹੌਲੀ ਹੌਲੀ ਮੇਰੇ ਦਿਮਾਗ ਤੇ ਦਸਤਕ ਦੇ ਰਹੇ ਹਨ ਕਿ ਸੁਣਾ ਬਈ ਰਾਮਪਾਲ ਤੂੰ ਕਹਾਣੀਕਾਰ ਬਨਣਾ ਚਾਹੁੰਦਾ ਸੈਂ ਮੇਰੀ ਠਕ ਠਕ ਦੀ ਆਵਾਜ਼ ਸੁਣ ਤੇ ਆਪਣੇ ਜ਼ਿਹਨ ਦੀ ਕੁੰਡੀ ਖੋਹਲ'—ਤੇ ਮੈਂ ਹੌਸਲੇ ਨਾਲ ਅਗੇ ਵਧ ਗਿਆ—ਇਸ ਤੋਂ ਬਾਦ 'ਫਾਗੁਣ' ਆਇਆ ਇਹਦੇ ਵਿਚ ਇਕ ਬਹਾਰ ਸੀ ਪਰ ਘਟ ਸੂਝ-ਬੂਝ ਵਾਲੇ ਬੰਦਿਆਂ ਨੂੰ ਪਤਾ ਨਾ ਲਗਾ ਕਿ ਬਹਾਰ ਕੱਦ ਆਈ ਕਦ ਚਲੀ ਗਈ। ਅੱਜ ਕਲ ਜਦੋਂ ਸਾਡਾ ਪੀਰ ਪੈਸਾ ਹੈ ਫੁਲਾਂ ਨਾਲ ਕੌਣ ਸਰੋਕਾਰ ਰਖਦਾ ਹੈ—ਤੇ ਫੇਰ ਪਤਾ ਲੱਗਾ ਕਿ ਬੰਬੇ ਦੇ ਕੱਲ ਧਰਮਿੰਦਰ ਤੇ ਗੀਤ ਬਾਲੀ ਉਸੇ 'ਅਧੋਰਾਣੀ' ਨੂੰ ਸੈਲੋਲਾਈਡ ਵਿਚ ਸਮੇਟਣਾ ਚਾਹੁੰਦੇ ਹਨ ਪਰ ਗੀਤਾ ਬਾਲੀ ਰੱਬ ਕੋਲ ਜਾ ਪਹੁੰਚੀ ਤੇ ਧਰਮਿੰਦਰ ਬੰਬਈ ਦੀ ਚਮਕਦੇ ਹਨੇਰਿਆਂ ਵਿਚ ਗੁਆਚ ਗਿਆ ਤੇ ਸਾਡੀ ਸਾਂਝੀ ਸੜਕ ਦਾ ਟਾਂਗਾ ਬਿਨਾਂ ਸੁਆਰੀਆਂ ਦੇ ਗਰੀਬ ਦੀ ਕੁਲੀ ਵਿਚ ਆ ਕੇ ਖਲੋ ਗਿਆ। ਸੁਣਿਆ ਹੈ ਕਿ ਪਾਕਿਸਤਾਨ ਨੇ ਉਸ ਸੜਕ ਨੂੰ ਮੁੜ ਕੇ ਵੇਖਆ ਉਹਨਾਂ ਦੇ ਮਨ ਵਿਚ ਉਤਸ਼ਾਹ ਪੈਦਾ ਹੋਇਆ ਤੇ ਉਹ ਸਾਂਝੀ ਸੜਕ—ਪਸਰੂਰ—ਕੋਟਲਾ ਫਕੀਰ ਚੰਦ ਤੇ ਡਸਕੇ ਵਾਲੀ ਜਿਹੜੀ ਹੁਣ ਪਾਕਿਸਤਾਨ ਵਿਚ ਹੈ—ਉਸ ਖੂਹ ਦੀ ਮਿੱਟੀ ਉਸੇ ਖੂਹ ਨੂੰ ਜਾ ਲੱਗੀ।

ਬੇਦੀ ਦੇ ਜੀਵਨ ਦੇ ਉਤਾਰ-ਚੜਾਓ ਉਹਦੇ ਆਪਣੇ ਹਨ ਪਰ ਸਾਡੇ ਦਿਲਾਂ ਵਿਚ ਸਦਾ ਪੂਰੇ ਚੰਦ ਵਾਲੇ ਦਿਨ ਸਾਗਰ ਦੀਆਂ ਲਹਿਰਾਂ ਵਾਂਗ ਉਤਰੇ ਚੜ੍ਹਦੇ ਸਦਾ ਰਹਿਣਗੇ—ਸਦਾ ਰਹਿਣਗੇ।

●




ਪਾਕਿਸਤਾਨ ਤੋਂ ਮੁੜ ਵਤਨੀਂ ਆਏ ਕਲਾਕਾਰ ਉਸਤਾਦ ਸਲਾਮਤ ਅਲੀ ਦੇ ਸ਼ਾਸਤਰੀ ਗਾਇਨ ਦਾ ਪ੍ਰੋਗਰਾਮ ਸ੍ਰੀ ਭੈਣੀ ਸਾਹਿਬ ਵਿਖੇ ੧੫ ਮਾਰਚ ੧੯੭੯ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਤਸਵੀਰ ਵਿਚ ਖਬੇ ਸਤਿਗੁਰੂ ਜੀ ਪ੍ਰੋਗਰਾਮ ਸੁਣ ਰਹੇ ਹਨ। ਕਲਾਕਾਰਾਂ ਵਿਚ ਗੁਲਾਮ ਅਬਾਸ ਤਬਲੇ ਤੇ, ਉਸਤਾਦ ਸਲਾਮਤ ਅਲੀ (ਸੁਰਮੰਡਲ ਨਾਲ) ਉਹਨਾਂ ਦੇ ਸਾਹਿਬਜ਼ਾਦੇ ਸ਼ਰਾਫਤ ਅਲੀ ਅਤੇ ਇਸਰਾਜ ਵਾਦਕ ਅਲਾਊਦੀਨ ਖਾਂ।



ਉਸਤਾਦ ਸਲਾਮਤ ਅਲੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ :—ਹੁਸ਼ਿਆਰਪੁਰ ਤੋਂ ਸ੍ਰੀ ਅਮ੍ਰਿਤ ਲਾਲ, ਸ੍ਰੀ ਸ਼ਰਾਫਤ ਅਲੀ ਅਤੇ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਉਸਤਾਦ ਜੀ ਦੇ ਖਬੇ ਪਾਸੇ ਖੜੇ ਹਨ।

# ਜਸਵੰਤ ਸਿੰਘ ਵਿਰਦੀ ਨਾਲ ਵਾਰਤਾਲਾਪ

—ਗੁਰਬਖਸ਼ ਸਿੰਘ ਵਿਰਕ

ਪਿਛਲੇ ਕੁਝ ਵਰ੍ਹਿਆਂ ਵਿਚ ਜਿਨ੍ਹਾਂ ਕਹਾਣੀ ਲੇਖਕਾਂ ਦੀ ਵਧ ਤੋਂ ਵਧ ਚਰਚਾ ਹੋਈ ਹੈ, ਉਨ੍ਹਾਂ ਵਿਚ ਜਸਵੰਤ ਸਿੰਘ ਵਿਰਦੀ ਦਾ ਨਾਂ ਬੜਾ ਹੀ ਖਾਸ ਹੈ। ਉਨ੍ਹਾਂ ਨਾਲ ਉਨ੍ਹਾਂ ਦੀ ਰਚਨਾ ਤੇ ਕਹਾਣੀ ਦੇ ਵਿਕਾਸ ਬਾਰੇ ਕੁਝ ਗੱਲਾਂ ਕੀਤੀਆਂ ਗਈਆਂ ਸਨ। ਪਾਠਕਾਂ ਦੀ ਦਿਲਚਸਪੀ ਲਈ ਕੁਝ ਗਲਾਂ ਅਸੀਂ ਇਥੇ ਪੇਸ਼ ਕਰ ਰਹੇ ਹਾਂ :

ਸ: ਵਿਰਦੀ ਜੀ, ਤੁਸੀਂ ਹੁਣ ਤੱਕ ਕਾਫੀ ਕਹਾਣੀਆਂ ਲਿਖੀਆਂ ਹਨ ਤੇ ਤੁਹਾਡੀ ਚਰਚਾ ਵੀ ਕਾਫੀ ਹੋਈ ਹੈ।

ਜ: ਕਹਾਣੀਆਂ ਤਾਂ ਲਿਖੀਆਂ ਨੇ, ਪਰ ਚਰਚਾ ਬਾਰੇ ਕੀ ਕਹਾਂ ?

ਸ: ਚਲੋ, ਇਹ ਗੱਲ ਪਾਠਕਾਂ ਤੇ ਛਡ ਦਿਉ।

ਜ: ਹਾਂ, ਪਾਠਕ ਹੀ ਲੇਖਕ ਦੀ ਰਚਨਾ ਬਾਰੇ ਫੈਸਲਾ ਕਰ ਸਕਦੇ ਹਨ।

ਸ: ਕੀ ਤੁਸੀਂ ਪਾਠਕਾਂ ਦੇ ਵਤੀਰੇ ਨਾਲ ਖੁਸ਼ ਹੋ ?

ਜ: ਹਰ ਹਾਲਤ ਵਿਚ.........

ਸ: ਕੀ ਤੁਹਾਡਾ ਵਿਚਾਰ ਹੈ ਕਿ ਆਮ ਪੰਜਾਬੀ ਪਾਠਕ ਕਹਾਣੀ ਨੂੰ ਸਮਝਣ ਲਗ ਪਿਆ ਹੈ ?

ਜ: ਜੇਕਰ ਅਸੀਂ ਪਾਠਕ ਨੂੰ ਗੁਮਰਾਹ ਕਰਨ ਦਾ ਜਤਨ ਨਾ ਕਰੀਏ ਤਾਂ, ਮੇਰਾ ਖਿਆਲ ਹੈ ਕਿ ਪਾਠਕ ਕਹਾਣੀ ਨੂੰ ਸਮਝ ਜਾਂਦਾ ਹੈ। ਹੁਣ ਕਹਾਣੀ ਵਿਚ ਸਮਝਣ ਵਾਲੀ ਗੱਲ ਵੀ ਕਿਹੜੀ ਰਹਿ ਗਈ ਹੈ।

ਸ: ਤਾਂ ਕੀ ਇਸੇ ਕਰਕੇ ਹੀ ਆਲੋਚਕ ਅਜ ਦੀ ਕਹਾਣੀ ਦੀ ਚਰਚਾ ਨਹੀਂ ਕਰਦੇ ?

ਜ: ਆਲੋਚਨਾ ਬਾਰੇ ਕੀ ਕਿਹਾ ਜਾਵੇ ? ਆਲੋਚਕ ਆਮ ਤੌਰ ਤੇ ਰਚਨਹਾਰਿਆਂ ਪ੍ਰਤਿ ਉਦਾਸੀਨ ਹੀ ਹੁੰਦੇ ਨੇ। ਹਾਂ, ਜਿਹੜੇ ਲੇਖਕ ਆਪਣੇ ਨਾਵਲ ਛਾਪਣ ਤੋਂ ਪਹਿਲਾਂ ਆਪਣੇ ਆਲੋਚਕਾਂ ਨੂੰ ਵਿਖਾ ਲੈਂਦੇ ਨੇ, ਉਨ੍ਹਾਂ ਤੇ ਆਲੋਚਕ ਬੜੇ ਖੁਸ਼ ਰਹਿੰਦੇ ਨੇ।

ਸ: ਚੰਗਾ ਇਹ ਦਸੋ ਕਿ ਤੁਹਾਡੇ ਤੇ ਇਹ ਦੋਸ਼ ਕਿਉਂ ਲਗਦਾ ਹੈ ਕਿ ਤੁਸੀਂ ਬਹੁਤਾ ਲਿਖਦੇ ਹੋ ?

ਜ: ਮੈਂ ਬਹੁਤਾ ਜੁ ਲਿਖਦਾ ਹਾਂ।

ਸ: ਪਰ ਕਿਉ ?

ਜ: ਬਹੁਤਾ ਲਿਖਣਾ ਪਾਪ ਐ ?......ਸਾਡੇ ਸਾਹਿਤ 'ਚ ਦੋ ਚਾਰ ਰਚਨਾਵਾਂ ਲਿਖਕੇ ਹੀ ਲੇਖਕ ਹੰਭ ਜਾਂਦੇ ਨੇ ਜਾਂ ਖੁਦ ਨੂੰ ਮਹਾਨ ਸਮਝਣ ਲਗ ਪੈਂਦੇ ਨੇ......। ਤੁਸੀਂ ਜ਼ਰਾ ਸੋਚੋ ਕਿ ਇਸ ਵਰ੍ਹੇ ਜਿਸ ਬੰਗਲਾ ਲੇਖਿਕਾ ਨੂੰ ਗਿਆਨਪੀਠ ਦਾ ਇਨਾਮ ਮਿਲਿਆ, ਉਹਨੇ ੧੧੦ ਨਾਵਲ ਲਿਖੇ ਨੇ, ੧੯ ਕਹਾਣੀ ਸੰਗ੍ਰਹਿ ਛਪਵਾਏ ਨੇ ਤੇ ੧੯ ਕਿਤਾਬਾਂ ਬੱਚਿਆਂ ਲਈ ਲਿਖੀਆਂ ਨੇ। ਉਹਦੀਆਂ ਘਟੋ ਘੱਟ ੨੪ ਕਹਾਣੀਆਂ ਬਾਰੇ ਫਿਲਮਾਂ ਬਣ ਚੁਕੀਆਂ ਨੇ।

ਸ: ਤਾਂ ਕੀ ਤੁਸੀਂ ਪੰਜਾਬੀ ਸਾਹਿਤ ਦੀ ਅਜ ਦੀ ਸਥਿਤੀ ਤੋਂ ਸੰਤੁਸ਼ਟ ਨਹੀਂ ?

ਜ: ਸੰਤੁਸ਼ਟ ਹੋ ਜਾਣਾ ਮਰ ਜਾਣ ਬਰਾਬਰ ਐ।

ਸ: ਤੁਹਾਡੇ ਬਹੁਤ ਸਾਰੇ ਸਮਕਾਲੀ ਖਾਮੋਸ਼ ਹੋ ਗਏ ਨੇ, ਪਰ ਤੁਸੀਂ ਕਿਸ ਆਸ ਦੇ ਸਹਾਰੇ ਲਿਖੀ ਜਾ ਰਹੇ ਹੋ ?

ਜ: ਮੈਂ ਕੋਈ ਕਮਰਸ਼ਿਅਲ ਲੇਖਕ ਨਹੀਂ। ਕਿਸੇ ਮਜਬੂਰੀ ਕਰਕੇ ਵੀ ਲੇਖਕ ਨਹੀਂ ਬਣਿਆ। ਲੇਖਕ ਬਣਨਾ ਮੈਂ ਖੁਦ ਹੀ ਸਵੀਕਾਰ ਕੀਤਾ ਹੈ ਅਤੇ ਜਦੋਂ ਤਕ ਮੈਂ ਲਿਖਣ

ਬਾਰੇ ਮਹਿਸੂਸ ਕਰਦਾ ਰਹਾਂਗਾ, ਲਿਖਦਾ ਰਹਾਂਗਾ।

ਸ: ਤੁਹਾਡਾ ਰਚਨਾ ਸਰੋਤ ਕੀ ਹੈ ?

ਜ: ਦੇਸ਼ ਦੇ ਲੋਕ—ਉਨ੍ਹਾਂ ਦੀਆਂ ਗਮੀਆਂ ਖੁਸ਼ੀਆਂ ਅਤੇ ਮਨ ਦੀ ਵੇਦਨਾ।

ਸ: ਕਦੋਂ ਤਕ ਲਿਖਦੇ ਰਹੋਗੇ ?

ਜ: ਜਦੋਂ ਤਕ ਲੋਕਾਂ ਦੇ ਦੁਖ ਦਰਦ ਤੇ ਗ਼ਮ.ਫ਼ਿਕਰ ਮੁਕ ਨਹੀਂ ਜਾਂਦੇ।

ਸ: ਇਹ ਗਲ ਕਿਵੇਂ ਸੰਭਵ ਹੋਵੇਗੀ ?

ਜ: ਉਨ੍ਹਾਂ ਦੇ ਜੀਵਨ ਨੂੰ ਖੁਸ਼ਹਾਲ ਬਣਾਕੇ।

ਸ: ਚੰਗਾ ਇਹ ਦਸੋ ਕਿ ਇਨਾਮਾਂ ਬਾਰੇ ਤੁਹਾਡਾ ਕੀ ਵਿਚਾਰ ਹੈ ?

ਜ: ਇਨਾਮਾਂ ਦੀ ਪ੍ਰਥਾ ਵਿਚ ਮੇਰਾ ਕੋਈ ਵਿਸ਼ਵਾਸ ਨਹੀਂ। ਇਹ ਲੇਖਕਾਂ ਨੂੰ ਕੁਰਪਟ ਕਰਨ ਲਈ ਹੀ ਹੁੰਦੇ ਨੇ।

ਸ: ਕਿਵੇਂ ?

ਜ: ਕਿਉਂਕਿ ਇਹ ਸਾਜ਼ਸ਼ੀ ਚੱਕਰ ਚਲਾਕੇ ਹੀ ਹਾਸਿਲ ਕੀਤੇ ਜਾ ਸਕਦੇ ਨੇ।

ਸ: ਟੈਗੋਰ ਨੂੰ ਨੋਬਲ ਪੁਰਸਕਾਰ ਮਿਲਿਐ, ਕੀ ਉਹ ਠੀਕ ਨਹੀਂ ਸੀ ?

ਜ: ਕੀ ਪੂਰਨ ਸਿੰਘ, ਸ਼ਰਤ ਚੰਦਰ, ਪ੍ਰੇਮ ਚੰਦ ਅਤੇ ਕ੍ਰਿਸ਼ਨ ਚੰਦਰ ਦਾ ਹੱਕ ਨਹੀਂ ਸੀ ਬਣਦਾ। ਕ੍ਰਿਸ਼ਨ ਚੰਦਰ ਨੂੰ ਤਾਂ ਸਾਹਿਤ ਅਕਾਦਮੀ ਦਾ ਇਨਾਮ ਵੀ ਨਹੀਂ ਮਿਲਿਆ।

ਸ: ਤੁਹਾਡੇ ਵਿਚਾਰਾਂ ਨਾਲ ਬਹੁਤੇ ਲੇਖਕ ਸਹਿਮਤ ਨਹੀਂ।

ਜ: ਨਾ ਹੋਣ।......ਮੈਂ ਸਮਝਦਾ ਹਾਂ ਕਿ ਜੇਕਰ ਲੋਕ ਕਿਸੇ ਲੇਖਕ ਨੂੰ ਸਵੀਕਾਰ ਕਰ ਲੈਣ ਤਾਂ ਉਹਦੇ ਲਈ ਇਹੋ ਹੀ ਸਭ ਤੋਂ ਵੱਡਾ ਇਨਾਮ ਹੁੰਦਾ ਹੈ।

ਸ: ਤਾਂ ਵੀ ਚਰਚਾ ਲਈ ਕੁਝ ਤਾਂ......

ਜ: ਚਰਚਾ ਲਈ ਕਈ ਲੋਕ ਮੂੰਹ ਕਾਲਾ ਕਰਕੇ ਵੀ ਬਾਜ਼ਾਰਾਂ 'ਚ ਘੁੰਮਦੇ ਨੇ......

ਸ: ਪੰਜਾਬੀ 'ਚ ਕਿਹੜੇ ਲੇਖਕ ਵਧੀਆ ਕਹਾਣੀ ਲਿਖ ਰਹੇ ਨੇ।

ਜ: ਸਾਰੇ ਹੀ।

ਸ: ਫੇਰ ਚਰਚਾ ਕਿਉਂ ਨਹੀਂ ਹੁੰਦੀ ?

ਜ: ਸਾਡੇ ਕੋਲ ਆਲੋਚਕ ਕੋਈ ਨਹੀਂ। ਇਥੋਂ ਤਕ ਕਿ ਨਵੀਂ ਕਹਾਣੀ ਬਾਰੇ ਇਕ ਵੀ ਕੰਮ ਦੀ ਪੁਸਤਕ ਨਹੀਂ। ਜਿਨ੍ਹਾਂ ਲੋਕਾਂ ਨੇ ਲਿਖੀਆਂ ਨੇ, ਉਹ ਕੇਵਲ ਗਿਆਨੀ-ਵਿਦਵਾਨੀ ਦੇ ਵਿਦਿਆਰਥੀਆਂ ਲਈ ਹੀ......

ਸ: ਤੁਸੀਂ ਭਵਿਖਤ ਪ੍ਰਤਿ ਆਸਵੰਦ ਹੋ ?

ਜ: ਹਰ ਹਾਲਤ ਵਿਚ। ਵਰਤਮਾਨ ਨਹੀਂ ਤਾਂ ਭਵਿਖ ਜ਼ਰੂਰ ਸਾਡੇ ਹੱਕ 'ਚ ਹੋਵੇਗਾ।

ਸ: ਨਵੇਂ ਲੇਖਕਾਂ ਲਈ ਕੁਝ ਸੁਝਾਅ......

ਜ: ਸਵੈ-ਵਿਸ਼ਵਾਸ ਤੇ ਮਿਹਨਤ......ਮਿਹਨਤ ਤੇ ਸਵੈ-ਵਿਸ਼ਵਾਸ।

ਅਕਾਲੀ ਪਤ੍ਰਿਕਾ
ਜਲੰਧਰ

# ਉਸਤਾਦ ਸਲਾਮਤ ਅਲੀ ਨਾਲ ਇਕ ਸ਼ਾਮ

—ਜਗਦੀਸ਼ ਸਿੰਘ

ਚੌਥਾਈ ਸਦੀ ਪੁਰਾਣੀ ਗਲ ਹੈ। ਅਸੀਂ ਜਲੰਧਰ ਦੇ ਦੇਵੀ ਤਲਾਅ ਤੇ ਲਗੇ ਪਕੇ ਰਾਗਾਂ ਦੇ ਮੇਲੇ 'ਹਰਿਬਲਭ' ਤੇ ਕੁਝ ਦੋਸਤ ਗਏ। ਰਾਗ ਦੀ ਸਮਝ ਸੀ ਨਾ ਸੁਨਣ ਦਾ ਢੰਗ। ਗਿਆਨੀ ਸ੍ਰੋਤਿਆਂ ਤੋਂ ਦੂਰ ਪਰੇ ਰਸਿਆਂ ਦੀ ਵਾੜਾਂ ਤੋਂ ਹਟ ਕੇ ਪਿਛਲੀਆਂ ਪੌੜੀਆਂ ਤੇ ਮੂੰਗਫਲੀ ਖਾਣ ਵਾਲੇ ਸ੍ਰੋਤਿਆਂ ਵਿਚ ਬੈਠੇ ਸਾਂ। ਝਿਜਕਦੇ ਅਤੇ ਹੈਰਾਨ ਹੋਏ ਕੁਝ ਤਬਲੇ ਦੀਆਂ ਥਾਪਾਂ ਤੇ ਕੁਝ ਸਾਜ਼ਾਂ ਦੀਆਂ ਝਣਕਾਰਾਂ ਚੋਂ ਸੁਆਦ ਲਭਣ ਦਾ ਜਤਨ ਕਰ ਰਹੇ ਸਾਂ ਤਦੋਂ ਕਿ ਸਟੇਜ ਤੋਂ ਅਨਾਊਂਸ ਹੋਇਆ ਕਿ ਅਬ ਸ਼ਾਮ ਚੌਰਾਸੀ ਕੇ ਮਸ਼ਹੂਰ ਫ਼ਨਕਾਰ ਉਸਤਾਦ ਨਜ਼ਾਕਤ ਅਲੀ ਔਰ ਉਸਤਾਦ ਸਲਾਮਤ ਅਲੀ ਕਾ ਗਾਇਨ ਹੋਗਾ"...ਬਸ ਏਨੇ ਨਾਲ ਹੀ ਤਾਲੀਆਂ ਤੇ ਵਾਹਵਾ ਦੀ ਗੜਗੜਾਹਟ ਵਿਚ ਬਾਕੀ ਦਾ ਐਲਾਨ ਗੁਮ ਹੋ ਗਿਆ ਸੀ। ਚਾਰੇ ਪਾਸਿਆਂ ਤੋਂ ਨਜ਼ਾਕਤ-ਸਲਾਮਤ-ਨਜ਼ਾਕਤ-ਸਲਾਮਤ ਦੀ ਹੀ ਆਵਾਜ਼ ਆ ਰਹੀ ਸੀ। ਮੈਨੂੰ ਯਾਦ ਨਹੀਂ ਕਿ ਉਦੋਂ ਉਹ ਪਾਕਿਸਤਾਨ ਤੋਂ ਆਏ ਸਨ ਜਾਂ ਅਜੇ ਭਾਰਤ ਵਿਚੋਂ ਉਧਰ ਗਏ ਵੀ ਸਨ ਕਿ ਨਹੀਂ ਪਰ ਆਖੀਰ ਦਸੰਬਰ ਦੀ ਉਸ ਠੰਡੀ ਰਾਤ ਨੂੰ ਗਾ ਗਾ ਕੇ ਉਹਨਾਂ ਅੱਗ ਲਾ ਛੱਡੀ ਸੀ। ਲਾ ਜੁਆਬ ਗਾਇਕੀ ਦੇ ਨਾਲ ਅਦਾਇਗੀ ਕੰਨਾਂ ਅਤੇ ਅੱਖਾਂ ਦੀ ਤ੍ਰਿਪਤੀ ਕਰ ਰਹੀ ਸੀ। ਕਾਲੀਆਂ ਸ਼ੇਰਵਾਨੀਆਂ ਪਾ ਕੇ ਉਹ ਸਟੇਜ ਤੇ ਆਏ ਸਨ ਪਰ ਜਦੋਂ ਪ੍ਰੋਗਰਾਮ ਸਮਾਪਤ ਹੋਇਆ ਤਾਂ ਉਸ ਸਮੇਂ ਤੱਕ ਮੁੜਕੋ ਮੁੜਕਾ ਹੋਇਆਂ ਨੇ ਕੋਟ ਜਰਸੀਆਂ, ਗੁਲੂਬੰਦ, ਆਦਿ ਲਾਹ ਲਾਹ ਕੇ ਸਟੇਜ ਤੇ ਰਖ ਦਿਤੇ ਸਨ।

ਉਸ ਸਮੇਂ ਤੋਂ ਲੈ ਕੇ ਨਜ਼ਾਕਤ ਸਲਾਮਤ ਦਾ ਨਾਮ ਹੀ ਝੁਣ ਝੁਣੀ ਪੈਦਾ ਕਰਨ ਨੂੰ ਕਾਫੀ ਸੀ।

ਤੇ ਫੇਰ ਕਾਫੀ ਸਾਲ ਉਹ ਪਾਕਿਸਤਾਨ ਤੋਂ ਭਾਰਤ ਨਹੀਂ ਆ ਸਕੇ। ਉਹਨਾਂ ਦੀ ਸੁਨਹਿਰੀ ਯੁਗਲ ਗਾਇਕੀ ਦਾ ਰਸ ਕਦੀ ਕਦਾਈਂ ਪਾਕਿਸਤਾਨ ਰੇਡੀਓ ਤੋਂ ਜਾਂ ਤਵਿਆਂ ਜਾਂ ਟੇਪ ਰਿਕਾਰਡਾਂ ਤੋਂ ਤਾਂ ਆਉਂਦਾ ਪਰ ਸਾਖਿਆਤ ਅਦਾਇਗੀ ਸਹਿਤ ਦੇਖਣਾ ਪਰੇ ਤੋਂ ਪਰੇ ਹੁੰਦਾ ਗਿਆ।

ਅੰਤ ਕਈਆਂ ਸਾਲਾਂ ਦੀ ਉਡੀਕ ਪਿਛੋਂ ਇਹ ਸਧਰ ਪੂਰੀ ਹੋਈ।

੧੫ ਮਾਰਚ ਦੀ ਸ਼ਾਮ। ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਤੇ ਕਈ ਵਰ੍ਹਿਆਂ ਬਾਅਦ ਫੇਰ ਉਸੇ ਗਾਇਕੀ ਨੂੰ ਸੁਨਣ ਦਾ ਅਵਸਰ ਮਿਲਿਆ। ਪਰ ਇਸ ਵਾਰ ਨਜ਼ਾਕਤ-ਸਲਾਮਤ ਭਰਾਵਾਂ ਦੀ ਜੋੜੀ ਨਹੀਂ ਸੀ ਸਗੋਂ ਉਸਤਾਦ ਸਲਾਮਤ ਅਲੀ ਨਾਲ ਉਹਨਾਂ ਦੇ ਨੌਜੁਆਨ ਸਾਹਿਬਜ਼ਾਦੇ ਸ਼ਰਾਫਤ ਅਲੀ ਸਨ। ਸ੍ਰੀ ਭੈਣੀ ਸਾਹਿਬ ਵਿਚ ਉਸਰ ਰਹੇ ਪ੍ਰਤਾਪ ਮੰਦਰ ਦੇ ਵਿਸ਼ਾਲ ਹਾਲ ਦੇ ਸਭ ਦਿਸਹੱਦੇ ਅਤੇ ਬਾਲਕੋਨੀਆਂ ਹੋਲੇ ਮਹੱਲੇ ਦੇ ਸਮਾਗਮ ਤੇ ਦੇਸ਼ ਵਿਦੇਸ਼ ਤੋਂ ਆਈਆਂ ਨਾਮਧਾਰੀ ਸੰਗਤਾਂ ਨਾਲ ਭਰਪੂਰ ਸਨ। ਹੁਸ਼ਿਆਰ ਪੁਰ, ਜਲੰਧਰ, ਲੁਧਿਆਣਾ, ਅੰਮ੍ਰਿਤਸਰ, ਚੰਡੀਗੜ੍ਹ ਅਤੇ ਪੰਜਾਬ ਹਰਿਆਣਾ ਦੇ ਦੂਰ ਦੁਰੇਡੇ ਕੋਨਿਆਂ ਤੋਂ ਸਰੋਤੇ ਉਚੇਚੇ ਇਸ ਪ੍ਰੋਗਰਾਮ ਨੂੰ ਸੁਨਣ ਆਏ ਸਨ। ਸ: ਹਰਚਰਨ ਸਿੰਘ ਰੰਧਾਵਾ ਇੰਗਲੈਂਡ ਤੋਂ ਆਏ ਸਨ।

ਮੰਚ ਤੇ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਆਸਨ ਤੇ ਸ਼ਸ਼ੋਭਤ ਸਨ। ਉਸਤਾਦ ਸਲਾਮਤ ਅਲੀ ਨੇ ਸਤਿਗੁਰੂ ਜੀ ਨੂੰ ਨਮਸ਼ਕਾਰ ਕਰਕੇ ਆਸ਼ੀਰਵਾਦ ਲਈ। ਹਥਾਂ ਵਿਚ ਸੁਰ ਮੰਡਲ ਲੈ ਸਟੇਜ ਤੇ ਬੈਠ ਗਏ। ਸ਼ਰਾਫਤ ਅਲੀ ਤਾਨਪੂਰਾ ਲੈ ਕੇ ਪਿਤਾ ਦੇ ਖਬੇ ਬੈਠ ਗਏ ਅਤੇ ਸ਼ਰਾਫਤ ਦੇ ਨਾਲ ਜਲੰਧਰ ਟੀ. ਵੀ. ਦੇ ਕਲਾਕਾਰ ਅਲਾਉਦੀਨ ਖਾਂ ਇਸਰਾਜ ਲੈ ਕੇ ਡਟੇ ਸਨ। ਪਾਕਿਸਤਾਨ ਤੋਂ ਆਏ ਪ੍ਰਸਿਧ ਤਬਲਾ ਕਲਾਕਾਰ ਫਤਹਿ ਗੁਲਾਮ ਅਬਾਸ, ਉਸਤਾਦ ਸਾਹਿਬ ਦੇ ਸਜੇ ਪਾਸੇ ਤਿਆਰੀ 'ਚ ਬੈਠੇ ਸਨ।

ਸਤਿਗੁਰੂ ਜੀ ਦੀ ਉਪਸਥਤੀ, ਹਜ਼ਾਰਾਂ ਸ੍ਰੋਤਿਆਂ ਦੀ ਅਕੀਦਤ ਮਈ ਖਾਮੋਸ਼ੀ ਸ਼ਾਸਤਰੀ ਸੰਗੀਤ ਦੇ ਜਾਣਕਾਰਾਂ ਦੀ ਵਡੀ ਗਿਣਤੀ ਵਿਚ ਹਾਜ਼ਰੀ ਸਭ ਕੁਝ ਹੀ ਮਹਾਨ ਕਲਾਕਾਰ ਨੂੰ ਗਾਉਣ ਵਾਸਤੇ ਉਤਸਾਹ ਅਤੇ ਪ੍ਰੇਰਨਾ ਦੇਣ ਵਾਲਾ ਸੀ। ਪਰ ਦੂਰ ਖਿਆਲਾਂ ਦੇ ਕਿਸੇ ਕੋਨੇ ਵਿਚ ਇਕ ਖਦਸ਼ਾ ਜ਼ਰੂਰ ਵਿਦਮਾਨ ਸੀ।

# ਉਸਤਾਦ ਸਲਾਮਤ ਅਲੀ ਭੈਣੀ ਸਾਹਿਬ ਵਿਚ



ਉਸਤਾਦ ਸਾਹਿਬ ਦੇ ਸਜੇ ਪਾਸੇ ਸ. ਹਰਵਿੰਦਰ ਸਿੰਘ ਹੰਸਪਾਲ ਜਨਰਲ ਸਕੱਤਰ ਨਾਮਧਾਰੀ ਦਰਬਾਰ ਖੜੇ ਹਨ ਖਬੇਂ ਸ਼ਰਾਫਤ ਅਲੀ। ਨਾਲ ਪਿਛਲੇ ਪਾਸੇ ਸ. ਹਰਭਜਨ ਸਿੰਘ ਸੰਗੀਤਕਾਰ, ਅਤੇ ਠਾਕਰ ਦਲੀਪ ਸਿਘ ਜੀ ਦਿਖਾਈ ਦੇ ਰਹੇ ਹਨ.



ਖਬੇ ਪਾਸਿਓ : —ਜਗਦੀਸ਼ ਸਿੰਘ, ਸ੍ਰੀ ਸੰਤੋਖ ਸਿੰਘ ਧੀਰ, ਉਸਤਾਦ ਸਲਾਮਤ ਅਲੀ, ਸ੍ਰੀ ਪ੍ਰੀਤਮ ਸਿੰਘ ਕਵੀ ਅਤੇ ਸ੍ਰੀ ਸ਼ਰਾਫਤ ਅਲੀ।

ਇਕ ਤਾਂ ਉਸਤਾਦ ਸਲਾਮਤ ਅਲੀ ਦੇ ਨਾਲ ਉਹਨਾਂ ਦੇ ਭਰਾਤਾ ਨਜ਼ਾਕਤ ਅਲੀ ਨਹੀਂ ਸਨ ਅਤੇ ਦੇਖਣਾ ਇਹ ਸੀ ਕਿ ਨੌਜੁਆਨ ਸ਼ਰਾਫਤ ਪਿਤਾ ਦਾ ਸਾਥ ਕਿਵੇਂ ਦਿੰਦਾ ਹੈ ਅਤੇ ਦੂਸਰਾ ਉਸਤਾਦ ਸਲਾਮਤ ਅਲੀ ਨੂੰ ਪਿਛਲੇ ਦਿਨਾਂ ਵਿਚ ਅਧਰੰਗ ਦੇ ਹਮਲੇ ਹੋ ਚੁਕੇ ਸਨ।

ਉਸਤਾਦ ਸਾਹਿਬ ਨਿਰਸੰਦੇਹ ਸਤਿਗੁਰੂ ਜੀ ਦੇ ਅਹਿਸਾਨਮੰਦ ਸਨ। ਉਹਨਾਂ ਨੂੰ ਪਾਕਿਸਤਾਨ ਤੋਂ ਭਾਰਤ ਬਲਾਉਣ ਵਾਸਤੇ ਕੀਤੇ ਜਤਨਾਂ ਵਿਚ ਉਸਤਾਦ ਅਮਜਦ ਅਲੀ ਅਤੇ ਪਾਕਿਸਤਾਨੀ ਰਾਜਦੂਤ ਅਹਿਮਦ ਸਾਹਿਬ ਨੇ ਸਤਿਗੁਰੂ ਜੀ ਦੀ ਬਹੁਤ ਮਦਦ ਕੀਤੀ ਸੀ। ਸਤਿਗੁਰੂ ਜੀ ਦੇ ਇਕ ਸਿਖ ਸ੍ਰੀ ਤੀਰਥ ਰਾਮ ਸ਼ਰਮਾ ਇੰਗਲੈਂਡ ਤੋਂ ਇਸ ਮੰਤਵ ਲਈ ਭਾਰਤ ਅਤੇ ਪਾਕਿਸਤਾਨ ਦੀਆਂ ਵਿਸ਼ੇਸ਼ ਯਾਤ-ਰਾਵਾਂ ਤੇ ਆਏ। ਇਹੀ ਕਾਰਨ ਸੀ ਕਿ ਜਦੋਂ ਕਈ ਸਾਲਾਂ ਦੇ ਇਹਨਾਂ ਜਤਨਾਂ ਬਾਅਦ ਉਸਤਾਦ ਸਲਾਮਤ ਅਲੀ ਪਾਰਟੀ ਸਹਿਤ ਹਿੰਦ ਆਏ ਤਾਂ ਸਭ ਤੋਂ ਪਹਿਲਾਂ ਭਾਰਤ ਦੇ ਮਹਾਨ ਸੰਗੀਤਕਾਰਾਂ ਉਸਤਾਦ ਵਲਾਇਤ ਖਾਂ ਅਤੇ ਉਸਤਾਦ ਅਮਜਦ ਅਲੀ ਦੇ ਨਾਲ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਸੇਠ ਤ੍ਰਲੋਕ ਸਿੰਘ ਦੀ ਕੋਠੀ ਪੂਸਾ ਰੋਡ ਦਿੱਲੀ ਵਿਖੇ ਗਏ। ਪਹਿਲੋਂ ਬਣੇ ਪ੍ਰੋਗਰਾਮ ਕਾਰਨ ਸਤਿਗੁਰੂ ਜੀ ਪਾਸ ਕੇਵਲ ਉਹ ਹੀ ਸਮਾ ਬਚਿਆ ਸੀ ਇਸ ਕਰਕੇ ਰਾਤ ਗਿਆਰਾਂ ਵਜੇ ਤਕ ਇਹਨਾਂ ਕਲਾਕਾਰਾਂ ਦੀ ਸੰਗਤ ਚਲਦੀ ਰਹੀ।

ਸ੍ਰੀ ਭੈਣੀ ਸਾਹਿਬ ਵਿਖੇ ਪ੍ਰੋਗਰਾਮ ਤੋਂ ਪਹਿਲਾਂ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਪਰੀਚੈ ਕਰਵਾਇਆ ਅਤੇ ਫੇਰ ਉਸਤਾਦ ਜੀ ਨੇ ਸ਼ਰਧਾ ਵਜੋਂ ਕੁਝ ਸ਼ਬਦ ਕਹੇ :

"ਬਚਪਨ ਵਿਚ ਭੈਣੀ ਸਾਹਿਬ ਆਏ ਸਾਂ। ਬੜੇ ਸਤਿਗੁਰੂ ਜੀ* ਦੀ ਦੁਆ ਅਤੇ ਅਲਾਹ ਦੀ ਮੇਹਰ ਸਦਕਾ ਸੰਗੀਤ ਦੀ ਦੁਨੀਆ ਵਿਚ ਕੁਝ ਮਕਾਮ ਮਿਲਿਆ ਹੈ। ਇਨ੍ਹਾਂ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਬਰਕਤ ਸਦਕਾ ਤਹਾਡੇ ਸਾਹ-ਮਣੇ ਬੈਠਾ ਹਾਂ। ਵਕਤ ਮਿਲਿਆ ਹੈ ਸੰਗੀਤ ਦੇ ਅਜ਼ੀਮ ਵਿਦਵਾਨ** ਦੀ ਹਾਜ਼ਰੀ ਭਰਨ ਦਾ। ਗਾਣਾ ਗਾਣਾ ਮੁਸ਼ਕਲ ਹੈ। ਇਹ ਇਜ਼ਤ ਦੀ ਬਾਤ ਹੈ ਕਿ ਗਵਈਏ ਕਰ ਕੇ ਜਾਣੇ ਜਾਂਦੇ ਹਾਂ। ਜ਼ਮਾਨਾ ਗਿਆ, ਜਵਾਨੀ ਗਈ ਇਹਨਾਂ ਦੀ ਕ੍ਰਿਪਾ ਨਾਲ ਅਜੇ ਵੀ ਗਾ ਰਹੇ ਹਾਂ। ਅੱਜ ਬਾਪ ਬੇਟਾ ਖਿਦਮਤ ਵਿਚ ਹਾਜ਼ਰ ਹਾਂ। ਮੇਹਰ ਕਰੋ......"

ਉਸਤਾਦ ਸਾਹਿਬ ਨੇ ਜਦੋਂ ਚੰਦਰ ਕੌਂਸ ਦਾ ਆਲਾਪ ਸ਼ੁਰੂ ਕੀਤਾ ਤਾਂ ਪਹਿਲੇ ਸਾਰੇ ਖਦਸ਼ੇ ਦੂਰ ਹੋ ਗਏ। ਚੰਦਰ ਕੌਂਸ ਵਿਚ ਖਿਆਲ ਅਤੇ ਤਰਾਨੇ ਪਿਛੋਂ ਪਹਾੜੀ ਠੁਮਰੀ ਗਾਂਉਦਿਆਂ ਪਤਾ ਨਹੀਂ ਕਿਹੜੇ ਵੇਲੇ ਢਾਈ ਘੰਟੇ ਖਤਮ ਹੋ ਗਏ। ਸ੍ਰੋਤਿਆਂ ਤੇ ਵਿਸਮਾਦ ਦਾ ਜਾਦੂ ਤਾਰੀ ਰਿਹਾ। ਉਸਤਾਦ ਸਾਹਿਬ ਦੇ ਆਪਣੇ ਮੂਡ ਦਾ ਪਤਾ ਵੀ ਸਤਿਗੁਰੂ ਜੀ ਨੂੰ ਕਹੇ ਇਹਨਾਂ ਸ਼ਬਦਾਂ ਤੋਂ ਲਗਦਾ ਹੈ :

"ਐਸੀ ਲੈਅ ਔਰ ਸੁਰ ਦੀ ਸਮਝ ਹੈ ਕਿ ਮੈਂ ਗਾ ਨਹੀਂ ਸਕਦਾ,...ਮੇਰਾ ਜੀਅ ਕਰਤਾ ਹੈ ਕਿ ਮੈਂ ਗਾਤਾ ਰਹੂ ਆਪ ਸੁਣਤੇ ਰਹੋਂ।"

ਜਦੋਂ ਉਹਨਾਂ ਨੇ "ਧਨ ਧਨ ਭਾਗ ਹਮਾਰੇ" ਬੰਦਸ਼ ਗਾਈ, ਤਬਲੇ ਤੇ ਅਬਾਸ ਨੇ ਮੇਲ ਮੇਲ ਕੇ ਤਬਲਾ ਵਜਾਇਆ ਤਾਂ ਸਮੇਂ ਦੀ ਗਤੀ ਰੁਕ ਗਈ ਪ੍ਰਤੀਤ ਹੋਈ। ਗੁਰੂ ਜੀ ਦੇ ਖੰਡ ਮਾਤਰਾਵਾਂ ਵਾਲੇ ਤਾਲਾਂ ਪ੍ਰਤੀ ਮੋਹ ਨੂੰ ਮੁਖ ਰਖਦੇ ਹੋਏ ਢਾਈ ਮਾਤਰਾ ਦੀ ਤਾਨ ਸੁਣਾਈ। ਬਾਪ ਬੇਟੇ ਦੀ ਤਿਆਰੀ ਵੇਖ ਕੇ ਹੈਰਾਨੀ ਹੁੰਦੀ ਸੀ। ਇਕ ਖਤਮ ਕਰੇ ਤਾਂ ਦੂਸਰਾ ਸ਼ੁਰੂ ਕਰ ਦੇਵੇ। ਉਸਤਾਦ ਸਲਾਮਤ ਅਲੀ ਦੇ ਆਪਣੇ ਜਜ਼-ਬਾਤ ਇਹਨਾਂ ਸ਼ਬਦਾਂ ਵਿਚ ਮੂਰਤੀਮਾਨ ਹੁੰਦੇ ਹਨ ਜੋ ਉਹਨਾਂ ਸੂਲ ਫਾਕ ਤਾਲ ਦੀ ਬੰਦਸ਼ ਨਾਲ ਕਹੇ ਕਿ "ਜੀਅ ਚਾਹਤਾ ਹੈ ਕਿ ਕਲੇਜਾ ਨਿਕਾਲ ਕਰ ਰਖ ਦੂੰ। ਆਦਮੀ ਫ਼ਨਕਾਰ ਨਹੀਂ ਬਣ ਸਕਦਾ ਜੇ ਗੁਰੂ ਮਹਾਰਾਜ ਦੀ ਕ੍ਰਿਪਾ ਨਾ ਹੋਵੇ। ਸ੍ਰੋਤਾ ਬਨਣਾ ਵੀ ਮੁਸ਼ਕਲ ਹੈ ਪਰ ਅਜ ਭੈਣੀ ਸਾਹਿਬ ਦਾ ਅਸਰ ਹੈ ਕਿ ਲੰਡਨ ਤੋ ਆ ਕੇ ਮੇਰੇ ਜਜ਼ਬਾਤ ਫੁਟ ਪਏ ਹਨ ਮੈਂ ਜਵਾਨ ਹੋ ਗਿਆਂ।"

**ਠੁਮਰੀ ਪਹਾੜੀ** :—ਉਸਤਾਦ ਸਾਹਿਬ ਨੇ ਠੁਮਰੀ ਗਾਉਣ ਤੋਂ ਪਹਿਲਾਂ ਦਸਿਆ ਕਿ ਪਹਾੜੀ ਹਰ ਪਹਾੜ ਤੇ ਗਾਈ ਜਾਂਦੀ ਹੈ ਪਰ ਸਭ ਤੋਂ ਮਿਠੀ ਜੰਮੂ ਕਸ਼ਮੀਰ ਦੀ ਪੰਜਾਬੀ ਪਹਾੜੀ ਹੈ। ਪੰਜਾਬੀ ਪਹਾੜੀ ਚ

* ਸਤਿਗੁਰੂ ਪ੍ਰਤਾਪ ਸਿੰਘ ਜੀ, ** ਸਤਿਗੁਰੂ ਜਗਜੀਤ ਸਿੰਘ ਜੀ।

ਕੋਈ ਤੋੜ ਨਹੀਂ ਇਸ ਵਿਚ ਪੰਜਾਬੀਆਂ ਦੇ ਜਜ਼ਬਾਤ ਹਨ। ਰਾਗ ਬਣਦਾ ਹੀ ਜਜ਼ਬਾਤ ਤੋਂ ਹੈ ਅਤੇ ਮਾਲਕ ਨੇ ਸਾਨੂੰ ਦਿਤੇ ਹੀ ਜਜ਼ਬਾਤ ਹਨ। "ਸਈਆਂ ਬਿਨਾ ਘਰ ਸੂਨਾ" ਪਹਾੜੀ ਗਾਂਉਂਦੇ ਹੋਏ ਵਿਚ ਵਿਚ ਪੰਜਾਬੀ ਅਤੇ ਉਰਦੂ ਦੇ ਦੋਹਰੇ ਤੇ ਸ਼ਿਅਰ ਵੀ ਨਗੀਨਿਆਂ ਵਾਂਗ ਜੜ ਰਹੇ ਸਨ। ਚਕਵੀ ਚਕਵੇ ਨੂੰ ਕਹਿੰਦੀ ਹੈ ਕਿ ਮੈਂ ਤੈਨੂੰ ਸੰਗਲ ਮਾਰ ਕੇ ਰਖ ਲਵਾਂ ਤਾਂ ਜੋ ਵਿਛੋੜਾ ਨਾ ਹੋਵੇ ਤਾਂ ਚਕਵਾ ਉਤਰ ਦਿੰਦਾ ਹੈ :

"ਸੁਣ ਚਕਵੀ ਤੂੰ ਬਾਵਰੀ ਜੋ ਤੈਨੂੰ ਮਤ ਨਾ ਕਾਈ
ਧੁਰੋਂ ਵਿਛੋੜਾ ਲਿਖਿਆ ਅਤੇ ਸੰਗਲ ਵੀ ਟੁਟ ਜਾਈ।"

... ... ...

ਆਂਖ ਪੁਰਨਮ ਹੈ ਦਿਲ ਜਲਤਾ ਹੈ,
ਕਿਆ ਕਿਆਮਤ ਹੈ ਕਿ ਬਰਸਾਤ ਮੇਂ ਘਰ ਜਲਤਾ ਹੈ।"

ਅਤੇ ਫੇਰ ਬਰਸਾਤ ਦੀ ਕ੍ਰਿਆ ਗਲੇ ਦੁਆਰਾ ਕਰ ਕੇ ਵਖਾਈ। ਉਹ ਦਸ ਰਹੇ ਸਨ ਕਿ ਲਫ਼ਜ਼ਾਂ ਦੀ ਗਲ ਨੂੰ ਸੁਰਾਂ ਵਿਚ ਕਿਵੇਂ ਪ੍ਰਗਟਾਇਆ ਜਾ ਸਕਦਾ ਹੈ। ਉਹਨਾਂ ਕਿਹਾ ਕਿ ਲੋਗ ਜ਼ਬਾਨ ਕਰ ਕੇ ਅਲੱਗ ਹੋ ਸਕਦੇ ਹਨ ਪਰ ਸੁਰ ਕਰ ਕੇ ਨਹੀਂ। ਸੁਰ ਦੀ ਸਾਂਝ ਅਸੀਮ ਹੈ। ਆਪਣੇ ਕਥਨ ਦੀ ਪੁਸ਼ਟੀ ਵਿਚ ਉਹਨਾ ਪੰਜਾਬੀ ਪਹਾੜੀ ਗਾਉਦਿਆਂ ਹੋਇਆਂ ਨੇਪਾਲ, ਅਫਿਗਾਨਸਤਾਨ, ਇਰਾਨ, ਮਿਸਰ, ਪੂਰਬੀ ਯੂਰਪ (ਏਸ਼ੀਅਨ ਢੰਗ), ਸ਼ੁਧ ਯੂਰਪ, ਲੰਡਨ, ਜਰਮਨ, ਹਾਲੈਂਡ ਅਮਰੀਕਾ ਦੇ ਪਹਾੜਾਂ ਵਿਚ ਗਾਈਆਂ ਜਾਂਦੀਆਂ ਪਹਾੜੀ ਬੰਦਸ਼ਾਂ ਨੂੰ ਸਰਗਮਾਂ ਵਿਚ ਗਾ ਕੇ ਦਸਿਆ। ਉਸਤਾਦ ਸਾਹਿਬ ਦੇ ਵਿਸ਼ਾਲ ਸੰਗੀਤ ਗਿਆਨ ਦਾ ਅਦੁਤੀ ਪ੍ਰਦਰਸ਼ਨ ਸੀ। ਬਾਰਾਂ ਹੀ ਸੁਰਾਂ ਨੂੰ ਆਰੋਹੀ ਅਵਰੋਹੀ ਦੀ ਮੀਂਡ ਵਿਚ ਗਾ ਕੇ ਕਲਾ ਪ੍ਰਤਿਭਾ ਦਾ ਪ੍ਰਕਾਸ਼ ਕੀਤਾ।

"ਸਾਜਨ ਪ੍ਰੀਤ ਚੁਰਾਏ ਕੇ ਦੂਰ ਦੇਸ ਮਤ ਜਾ" ਅਤੇ "ਹਮ ਪਰਦੇਸੀਓਂ ਕੋ ਆਪਣਾ ਦੇਸ ਯਾਦ ਆਤਾ ਹੈ।" ਬੰਦਸ਼ਾਂ ਨੂੰ ਜਦੋਂ ਸੁਰਾਂ ਦਾ ਜਾਮਾ ਪਹਿਨਾਇਆਂ ਗਿਆ ਤਾਂ ਬਿਰਹਾਂ ਦੀ ਪੀੜਾ ਉਗਰ ਰੂਪ ਵਿਚ ਮੂਰਤੀਮਾਨ ਹੋ ਗਈ। ਅੰਤ ਸਾਰੀਆਂ ਪਹਾੜੀਆਂ ਗਾਉਣ ਪਿਛੋਂ ਮੁੜ "ਸਈਆਂ ਬਿਨਾਂ ਘਰ ਸੂਨਾ" ਤੇ ਆ ਕੇ ਜਦੋਂ ਠੁਮਰੀ ਖਤਮ ਹੋਈ ਤਾਂ ਸ੍ਰੋਤਿਆਂ ਵਲੋਂ ਫਰਮਾਇਸ਼ਾਂ ਦਾ ਢੇਰ ਲਗ ਗਿਆ। ਉਸਤਾਦ ਸਾਹਿਬ ਦਾ ਜੀਅ ਵੀ ਹਟਣ ਨੂੰ ਨਹੀਂ ਸੀ ਕਰਦਾ ਪਰ ਸਤਿਗੁਰੂ ਜੀ ਨੇ ਇਹ ਕਹਿ ਕੇ ਅਜੇ ਸਾਨੂੰ ਏਹਨਾਂ ਦੀ ਬਹੁਤ ਲੋੜ ਹੈ ਇਸ ਲਈ ਇਹਨਾਂ ਦੀ ਸੇਹਤ ਦਾ ਖਿਆਲ ਰਖਣਾ ਹੈ ਪ੍ਰੋਗਰਾਮ ਦਾ ਸਮਾਪਨ ਕਰ ਦਿਤਾ।

ਕਲਾਕਾਰ ਦੀ ਕਲਾ ਪ੍ਰਤੀ ਸ੍ਰੋਤਿਆਂ ਦੇ ਸ਼ੁਕਰਾਨੇ ਦੇ ਜਜ਼ਬਾਤ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਇਕ ਕਲਾਕਾਰ ਦੀ ਜੁਗਤੀ ਨਾਲ ਰਖ ਕੇ ਸੁਰਾਂ ਪਿਛੋਂ ਲਫਜ਼ਾਂ ਦੀ ਜਾਦੂਗਰੀ ਦਾ ਕਮਾਲ ਵੀ ਦਿਖਾਇਆ ਅਤੇ ਕਲਾਕਾਰਾਂ ਦਾ ਪਰਸੰਸਾਤਮਕ ਮੁਲਾਂਕਣ ਵੀ ਕੀਤਾ।

ਸਤਿਗੁਰੂ ਜੀ ਵਲੋਂ ਅੰਤ ਤੇ ਆਸ਼ੀਰਵਾਦ ਵੀ ਪ੍ਰਦਾਨ ਕੀਤੀ ਗਈ ਅਤੇ ਮਾਸ ਸ਼ਰਾਬ ਦੀ ਵਰਤੋਂ ਤਿਆਗਣ ਦੀ ਪ੍ਰੇਰਣਾ ਵੀ।

ਇਹ ਪ੍ਰੋਗਰਾਮ ਮੇਰੀ ਇਕ ਹੋਰ ਅਭੁਲ ਯਾਦ ਬਣ ਗਿਆ ਹੈ। 







‘ਲੂਣ ਦੀ ਡਲੀ’ ਵਿਚਲੀਆਂ ਕਹਾਣੀਆਂ ਪੜ੍ਹੀਆਂ, ਸੁਆਦ ਆਇਆ। ਕਹਾਣੀਆਂ ਵਿਚੋਂ ਉੱਚਾ ਉਠਦਾ ਕਹਾਣੀਕਾਰ ਅਨੁਭਵ ਕੀਤਾ। ਇਉਂ ਹੀ ਜੇ **ਇਕਬਾਲ ਦੀਪ** ਮਿਹਨਤ ਤੇ ਸਾਧਨਾ ਕਰਦਾ ਗਿਆ, ਵਧੀਆ ਲੇਖਕ ਬਣ ਜਾਵੇਗਾ।

ਮੈਨੂੰ **ਇਕਬਾਲ ਦੀਪ** ਕੋਲੋਂ ਹੁਣ ਵੱਡੀ ਆਸ ਬੱਝ ਗਈ ਹੈ। —ਜਸਵੰਤ ਸਿੰਘ ਕੰਵਲ

**ਲੂਣ ਦੀ ਡਲੀ ਕਹਾਣੀ ਸੰਗ੍ਰਹਿ**

**ਪ੍ਰਕਾਸ਼ਕ ਨਾਨਕ ਸਿੰਘ ਪੁਸਤਕਮਾਲਾ ਅੰਮ੍ਰਿਤਸਰ।**

**ਮੁਲ : ੮ ਰੁਪਏ**

**ਮਹਿੰਦਰ ਭੱਟੀ**

ਦਾ

ਪਲੇਠਾ ਗਜ਼ਲ ਸੰਗ੍ਰਹਿ

# ਇਕ ਮੁਠੀ ਅੰਗਿਆਰ

ਛੇਤੀ ਹੀ

ਤੁਹਾਡੇ ਹੱਥਾਂ ਵਿਚ ਹੋਵੇਗਾ।

# ਪੰਜਾਬੀ ਗਲਪ ਸਾਹਿਤ ਵਿਚ ਸੈਨਿਕ ਦਾ ਜੀਵਨ

ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ “ਪੰਜਾਬੀ ਗਲਪ ਸਾਹਿਤ ਵਿਚ ਸੈਨਿਕ ਦਾ ਜੀਵਨ” ਵਿਸ਼ੇ ਤੇ Ph.D. ਲਈ ਥੀਸਸ ਲਿਖਣਾ ਸ਼ੁਰੂ ਕੀਤਾ ਹੈ। ਜਿਨ੍ਹਾਂ ਲੇਖਕ ਵੀਰਾਂ ਨੇ ਆਪਣੀ ਕਿਸੇ ਕਹਾਣੀ ਜਾਂ ਨਾਵਲ ਵਿਚ ਕਿਸੇ ਰੂਪ ਵਿਚ ਸੈਨਿਕ ਜੀਵਨ ਦਾ ਜ਼ਿਕਰ ਕੀਤਾ ਹੈ। ਉਨਾਂ ਨੂੰ ਸਹਿਯੋਗ ਦੀ ਅਪੀਲ ਹੈ।

ਕੁਲਦੀਪ ਸਿੰਘ ਮੀਲੂ
ਪੀ ਆਰ ਸੀ ਰਾਮਗੜ੍ਹ ਕੈਂਟ
ਬਿਹਾਰ

ਦਰਦ ਤੇ ਸੁਪਨਿਆਂ ਦੇ ਕਵੀ,

**ਡਾ. ਹਰਨੇਕ ਸਿੰਘ ਕੋਮਲ**

ਦਾ ਕਾਵਿ-ਸੰਗ੍ਰਹਿ

# ਖ਼ਾਲੀ ਘਰ

ਮੁੱਲ : ਦਸ ਰੁਪਏ

**ਨਵੀਨ ਪ੍ਰਕਾਸ਼ਨ**

**(ਚੌਕ ਪਰਾਗਦਾਸ, ਗਲੀ ਪੰਜਾਬ ਸਿੰਘ)**

**ਅੰਮ੍ਰਿਤਸਰ।**

Registered : NW/JL—97 MONTHLY WARIAM April 1979
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾੜੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾੜੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 5-4-1979